ਸਯਾਰੋ ਮੈ ਸੂਰਤਿ ਯਤੀਮ । ਯਹਿ ਦੰਮ ਜ਼ਿੰਦਗੀ ਕਾ ਗਨੀਮਤਿ ਪਛਾਨ । ਵਹੁ ਕਰਤੇ ਆਪਸ ਮੇ ਸਭ ਸ਼ੌਕ-ਸ਼ਾਨ । ਆਈ ਨੌ ਨਿਹਾਲ ਉਨ ਕੀ ਮਜਲਸ ਪਸੰਦ । ਗਿਆ ਉਨ ਪਾਸ ਬੈਠ ਕਰਿ ਮਾ ਦੁ ਚੰਦ । ਵਹੁ ਰਾਜ਼ੀ ਹੂਏ ਦੇਖਿ ਉਨ ਕੀ ਸ਼ਕਲ । ਵਹੁ ਕਰ ਦਸਤਗੀਰੀ ਮਿਲ ਉਨ ਕੋ ਕੁਲ । ਡਿਠੀ ਜਬ ਵਸਣੇ ਮਿਹਰ· ਬਾਣੀ ਕਮਾਲ । ਹੂਆ ਸ਼ਾਦ ਦਿਲ ਸੇ ਵਹਾਂ ਨਉ ਨਿਹਾਲ । ਵੁਸੀ ਜਾ ਸਕੂਨਤ ਕੀਈ ਅਖ਼ਤਿਆਰ । ਰਹਾ ਮਿਲਨੇ ਦਿਲਬਰ ਕਾ ਉਮੈਦਵਾਰ । ਵਹੁ ਗਾਤੇ ਬਜਾਤੇ ਬਰਸ ਮੋ ਕਦੀਮ । ਵਹੁ ਰੋਤਾ ਕੋਲ ਰਹੇ ਉਨਕੇ ਯਤੀਮ । ਵਹੁ ਹਰਿ ਦੰਮ ਜੋ ਰਹਿਤਾ ਥਾ ਹਾਲ ਜ਼ਾਰ । ਨ ਟੂਟੇ ਦੁ ਆਂਖੋਂ ਸੇ ਆਂਸੂ ਕੀ ਤਾਰ । ਖ਼ਰਦਮੰਦ ਹਕਾਕ ਕਰ ਕਰ ਤਾਮੀਜ਼ । ਲਗਾ ਪੂਛਨੇ ਕਿਆ ਬਿਰਾਦਰ ਆਜ਼ੀਜ਼ । ਤੋ ਸਚ ਕਹੁ ਤੇਰਾ ਰੰਗ ਕਿਉਂ ਜ਼ਰਦ ਹੈ । ਦਿਗਰ ਆਹਿ ਤੇਰੀ ਭੀ ਕੁਛ ਸਰਦ ਹੈ । ਤੁਝੇ ਦੇਖਤਾ ਹੂੰ ਬਹਾ ਲੇ ਜਲੀਲ । ਨ ਜਾਨੋਂ ਤੇਰੇ ਦਿਲ ਮੇਂ ਕਿਆ ਹੈ ਦਲੀਲ । ਖ਼ੁਦਾ ਜਾਨੇ ਕਿਆ ਤੁਝ ਕੋ ਆਜ਼ਾਰ ਹੈ । ਕੁਝ ਹੈ ਤੁਝੇ ਯਾ ਇਸ਼ਕ ਕੀ ਮਾਰ ਹੈ । ਬਤਾ ਸਾਚ ਮੁਝ ਕੋ ਤੂ ਅਬ ਜਾਨ ਦਿਲ । ਤੋ ਰਹਿਤਾ ਹੈ ਕਿਓਂ ਕਰ ਪਰੇਸ਼ਾਨ ਦਿਲ । ਕਹਾ ਉਸਕੋ ਨਉ ਨਿਹਾਲ ਐ ਮਿਹਰਵਾਨ । ਮੈ ਕਰਤਾ ਤੇਰੇ ਆਗੇ ਅਪਨਾ ਬਿਆਨ । ਯਹਿ ਮੁਸ਼ਕਲ ਹੈ ਮੁਝ ਪਰ ਕਰੋਂ ਕਿ ਸਾਬਾਜ਼ । ਨ ਡਰਤਾ ਕਿਸੀ ਸੋ ਮੈ ਕਹਿਤਾ ਹੂੰ ਰਾਜ਼ । ਕਹਾ ਮੁਝਕੋ ਹਕਾਕ ਨੇ ਸਾਚ ਬੋਲ । ਗਿਰਹਾ ਅਪਨੇ ਦਿਲ ਕੀ ਤੂ ਮੁਝ ਸਾਥਿ ਖੋਲ । ਤੂ ਮਤਿ ਖ਼ੌਫ ਕੀ ਦਿਲ ਮੇ ਕਰੀਓ ਨਿਗਾਹਾ । ਮੈ ਦਿਲ ਜਾਣ ਸੇ ਤੇਰਾ ਹੂੰ ਦਰਦ ਖ਼ਾਹ । ਕਹਾ ਨੌ ਨਿਹਾਲ ਉਸ ਕੋ ਐ ਦੋਸਤਦਾਰ । ਕੀਆ ਇਸ਼ਕ ਨੇ ਮੁਝ ਕੇ ਰੁਸਵਾ ਖ਼ੁਆਰ । ਮੈ ਹਰਿਦੰਮ ਜੋ ਰਹਿਤਾ ਗਰਿਫਤਾਰ ਗੰਮ । ਲਿਆ ਛੀਨ ਉਸ ਐਸ਼ ਮੇਰੀ ਕਾ ਦੰਮ । ਦੀਆ ਫੇਰ ਮੁਝ ਉਸ ਵਤਨ ਸੇ ਜਵਾਬ । ਕਿ ਜਾਹ ਜਾਹ ਪਰਦੇਸ ਮੋ ਹੋ ਖਰਾਬ । ਜੋ ਗੁਜ਼ਰੀ ਹੈ ਨੌਬਤ ਉਸੀ ਸਰ ਤਾ ਪਾ । ਦੀਈ ਯਕ ਬਯਕ ਉਸ ਨੇ ਰੋ ਰੋ ਸੁਨਾ । ਕਿ ਹਕਾਕ ਨੇ ਜਬ ਸੁਨੀ ਯਹਿ ਖ਼ਬਰ । ਨਿਕਾਲੀ ਉਸੀ ਅਹਿ ਸਿਰ ਫੇਰ ਕਰਿ । ਲਗਾ ਕਹਿਨੇ ਜਾਨਾ ਹੈ ਮੁਸ਼ਕਲ ਵਹਾਂ । ਫਰਿਸ਼ਤੇ ਕੀ ਆਦਮ ਸੇ ਨਿਸਬਤ ਕਹਾਂ । ਹੈ ਮੁਝ ਕੋ ਬੀ ਦਰ ਇਸ਼ਕ ਮੁਦਤ ਪਈ । ਕਿ ਮਾਨੰਦ ਤੋ ਜਾਨ ਮੇਰੀ ਗਈ । ਹੈ ਖ਼ੁਸ਼ਰੂਏ ਹਮਸ਼ੀਰ ਮੀਰ ਬਾਜ਼ । ਮੇਰਾ ਦਿਲ ਹੂਆ ਉਸ ਕੇ ਉਪਰਿ ਗੁਦਾਜ਼ । ਦੁ ਜ਼ੁਲਫ ਉਸ ਕੀ ਐਸਾ ਕੀਆ ਮੁਝਕੋ ਕੈਦ । ਕਿ ਜ਼ੋਹਰਾ ਮਿਲਾਇਕ ਕੋ ਰਖਤੀ ਹੈ ਕੈਦ । ਮੈ ਯਕ ਬਾਰ ਦੇਖਾ ਥਾ ਉਸਕਾ ਜੰਮਾਲ । ਨਹ ਹਾਸਲ ਹੁਆ ਮੁਝ ਕੋ ਅਬ ਲਗ ਵਿਸਾਲ । ਯਹੀ ਤੁਝ ਕੋ ਤਤਬੀਰ ਕਹਿਤਾ ਹੂੰ ਏਕ । ਮੁਝੇ ਖ਼ੂਬ ਲਗਤੀ ਹੈ ਤੁਝ ਕੇ ਬੀ ਨੇਕ । ਤੂ ਸਿਰ ਪਰ ਫਕੀਰੀ ਕਾ ਹੁਣ ਹਾਲ ਕਰਿ । ਯਹਿ ਦੁਨੀਆ ਕਾ ਸਭ ਦੂਰ ਜੰਜਾਲ ਕਰਿ । ਚਲਾ

ਜਾਹ ਤੋ ਘਰਿ ਉਸ ਕੇ ਕਰਤਾ ਗਦਾ। ਖ਼ੁਦਾ ਤੁਝ ਕੋ ਦੇਵੇਗਾ ਸਾਜਨ ਮਿਲਾ। ਵਹੁ ਬੋਲਾ ਹੋਵੈਂ ਗਰ ਮੇਰੇ ਦਿਨ ਭਲੇ। ਫ਼ਕੀਰੀ ਕੀਈ ਮੁਝ ਕੋ ਸਾਜਨ ਮਿਲੇ। ਮੈ ਦਿਲ ਜਾਨ ਰਾਜ਼ੀ ਹੂੰ ਇਸ ਬਾਤ ਪਰ। ਤੂ ਮੁਝ ਕੋ ਫ਼ਕੀਰੀ ਕਾ ਇਮਤ ਕਰ।

## ਦਾਸਤਾਨ ਨੌ ਨਿਹਾਲ ਫਕੀਰ ਹੋਤਾ ਹੈ, ਖ਼ੈਰ ਮੰਗਣ ਜਾਤਾ ਹੈ, ਗੁਲਬਦਨ ਨੂੰ ਮਿਲਤਾ ਹੈ।

ਤੂ ਐ ਸਾਕੀਆ ਯਾਰ ਹੋ ਰਹਿਨੁਮਾ। ਫ਼ਕੀਰੀ ਕਾ ਆਸ਼ਕ ਕੋ ਪਿਆਲਾ ਪਿਲਾ। ਸਭੀ ਸਲਤਨਤ ਛੋੜ ਤਖ਼ਤੁ ਅਰ ਸਰੀਰ। ਕਿ ਹੋਤਾ ਹੈ ਸੁਲਤਾਨਹ ਦਮ ਫ਼ਕੀਰ। ਵਹੁ ਮੌਲਾ ਕੇ ਦਰਵਾਜ਼ੇ ਊਪਰਿ ਪੜਾ। ਗੁਲ ਉਮੈਦ ਉਸ ਕੇ ਆ ਕਰ ਖਿੜਾ। ਵਹੁ ਹਕਾਕ ਉਸ ਕੋ ਜੋ ਰਹਿਬਰ ਮਿਲਾ। ਮੂਏ ਮੁਰਦ ਕੋ ਉਸ ਨੇ ਦੀਆ ਜੀਆ। ਤਰਾਸੀ ਦੀਈ ਸਭ ਕੀਏ ਦੂਰ ਬਾਲ। ਰਖਾ ਸਿਰ ਕੇ ਊਪਰਿ ਫਕੀਰੀ ਕਾ ਹਾਲ। ਮਲੀ ਖਾਕ ਉਸ ਮੁਖ ਊਪਰਿ ਨਿਸੰਗ। ਗਲੇ ਬਾਂਧਿ ਸੇਲੀ ਕੀਆ ਤਨ ਮਲੰਗ। ਪਕੜ ਹਾਥ ਮੇ ਛਟੀ ਅਰੁ ਰੁਮਾਲ। ਚਲਾ ਭੀਖ ਮਾਂਗਣ ਫਿਰ ਨਉ ਨਿਹਾਲ। ਫਿਰੇ ਮਾਂਗਤਾ ਖ਼ੈਰ ਦੀਦਾਰ ਕਾ। ਨ ਤਾਲਬ ਹੈ ਜ਼ਰ ਕਾ ਨਾ ਜ਼ਰਦਾਰ ਕਾ। ਮਹੱਲੇ ਕੇ ਦੋ ਚਾਰ ਘਰ ਮਾਂਗ ਕਰ। ਗਿਆ ਘਰਿ ਵਹੁ ਯਾਰ ਕੇ ਬੇ ਖਤਰ। ਜਾ ਬੋਲਾ ਸਦਾ ਭਲਾ ਹੋ ਫਜ਼ਲ ਹਕ। ਜੋ ਹਾਜ਼ਰ ਹੈ ਦੇ ਭੇਜੀਓ ਭਰ ਤਬਕ। ਵਹੁ ਅਵਾਜ਼ ਸੁਨ ਉਸ ਕਾ ਆਈ ਚਲੀ। ਚੰਗਲ ਭਰਕੇ ਆਟੇ ਕਾ ਲਿਆਈ ਖਲੀ। ਦੇਖੇ ਕਿਆ ਵਹੁ ਆਜਜ਼ ਖੜਾ ਹੈ ਜਵਾਨ। ਦੋ ਆਂਖੋਂ ਸੇ ਆਂਸੂ ਚਲੇ ਤਬ ਰਵਾਨ। ਕਹਾ ਗੁਲਬਦਨ ਉਸਕੋ ਕਿਆ ਚਾਲ ਹੈ। ਤੂ ਕਬਕ ਫਕੀਰੀ ਕਾ ਯਹਿ ਹਾਲ ਹੈ। ਲਗਾ ਕਹਿਨੇ ਜਬ ਕਾ ਮੈ ਤੁਮ ਸੇ ਜੁਦਾ। ਜੁ ਤਬਕਾ ਕਰੂੰ ਦਰਬਦਰ ਕਾ ਗਦਾ। ਯਹਿ ਮਸਤਕ ਲਿਖਾ ਵਾਹਿਦੁਲ ਲਾ ਸ਼ਰੀਕ। ਲਿਖਾ ਥਾ ਯਹਿ ਦਰਬਦਰ ਮਾਂਗਣ ਭੀਖ। ਜੋ ਉਸਕੀ ਰਜ਼ਾ ਹੈ ਤੋ ਸਿਰ ਪਰ ਕਬੂਲ। ਮੈ ਕਿਆ ਜਾਨੋਂ ਇਸ ਆਗੇ ਹੋਗਾ ਹਸੂਲ। ਲਗੀ ਕਹਿਨੇ ਅਬ ਤੁਮ ਭਲਾ ਜਾਈਓ। ਫੇਰ ਮਾਗਣ ਕਬੀ ਤੁਮ ਮਤ ਆਈਓ। ਈਹਾ ਬਾਤ ਕਰਨੇ ਕੀ ਤਾਕਤ ਨਹੀਂ। ਹਮਾਰੀ ਕਿਸੀ ਸੇ ਰਫਾਕਤ ਨਹੀਂ। ਇਹੀ ਬਾਤ ਕਹਿ ਕਰ ਚਲੀ ਅੰਦਰੂੰ। ਵਹੁ ਲਾਚਾਰ ਹੋ ਕੇ ਆਇਆ ਬਾਹਰੂੰ। ਲਗਾ ਕਹਿਨੇ ਹਕਾਕ ਕੋ ਆਨ ਕਰ। ਮੈ ਦੇਖਾ ਹੈ ਸਾਜਨ ਕੋ ਅਬ ਆਇ ਕਰ। ਹੈ ਤਤਬੀਰ ਤੇਰੀ ਕੋ ਸਦ ਆਫਰੀਨ। ਮੁਝੇ ਦਿਲ ਸੇ ਆਤਾ ਹੈ ਤੁਝ ਪਰ ਯਕੀਨ। ਮੈ ਹਰਿ ਰੋਜ ਕਰਤਾ ਗਦਾ ਜਾਊਂਗਾ। ਕਿਸੀ ਦਿਨ ਤੋ ਦੀਦਾਰ ਕੋ ਪਾਊਂਗਾ। ਕਿ ਜਾਤਾ ਵਹੁ ਮਾਂਗਣ ਕੋ ਹਰਿ ਸੁਭਾ ਸ਼ਾਮ। ਲਗਾ ਘਰਿ ਉਨਕੇ ਜਾਨੇ ਮੁਦਾਮ। ਵਹੁ ਹਰਿ ਰੋਜ਼ ਕਰਿ ਆਵੇ ਉਨਕਾ ਜਮਾਲ। ਕਬੀ ਬਾਤਿ ਕਰ ਉਸ ਸੇ ਹੋਵੇ ਨਿਹਾਲ। ਕਈ ਰੋਜ਼ ਗੁਜ਼ਰੇ ਥੇ ਇਸ ਬਾਤ ਮੇ। ਰਹੇ ਖੁਸਬਖੁਸ਼

ਵਹੁ ਮੁਲਾਕਾਤ ਮੇ । ਨ ਦੁਸ਼ਮਨ ਸੇ ਜਾਤੀ ਅਦਾਵਤ ਕੀ ਖੋ । ਜੋ ਹਰਿ ਦੰਮ ਦਿਲੇ ਮੇ ਰਖੇ ਜਿਸਤਜੋ । ਨ ਆਇਆ ਵੁਸ ਅਪਨੀ ਖ਼ੂਬੀ ਸੇ ਬਾਜ਼ । ਕਿ ਕਰਤਾ ਹੈ ਕਮ ਸੁਖ ਕਛੁ ਦਰਾਜ । ਕੀਆ ਉਸ ਕੀ ਗਰਦਸ਼ ਨੇ ਹਮ ਕੋ ਖ਼ੁਆਰ । ਦੇਖਾ ਉਸ ਨੇ ਜਿਸ ਵਕਤ ਦਰ ਵਸਲ ਯਾਰ । ਵਹੁ ਅਹਿਮਦ ਅਲੀ ਕਾ ਜੁ ਥਾ ਇਕ ਨਫ਼ਰ । ਵਹੁ ਭੇਜਾ ਥਾ ਬੇਟੀ ਕੀ ਲੇਨੇ ਖ਼ਬਰ । ਆਗੇ ਉਸ ਨੇ ਚੁਗਲੀ ਸੇ ਰੁਸਵਾ ਕੀਆ । ਕਿ ਆਸ਼ਕ ਕੋ ਵੁਸ ਨੇ ਤੁਹਮਤਿ ਦੀਆ । ਅਚਾਨਕ ਵਹੁ ਕਰ ਤਾਗਤ ਏਕ ਦਿਨ । ਗਿਆ ਬੇਖ਼ਬਰ ਖ਼ਾਨੇ ਗੁਲਬਦਨ । ਦੇਖਾ ਗਿਆ ਬੈਠਾ ਹੂਆ ਵਹੁ ਰਕੀਬ । ਲਗਾ ਕਹਿਨੇ ਦੇਖ ਉਸ ਕੋ ਹੈ ਹੈ ਨਸੀਬ । ਮੁਝ ਉਸ ਕੋ ਆਗੇ ਕੀਆ ਥਾ ਖ਼ਰਾਬ । ਮੈ ਕਿਆ ਜਾਨੋਂ ਹੁਣ ਕਿਆ ਦਿਖਾਤਾ ਅਜ਼ਾਬ । ਵਹੁ ਜਲਦੀ ਸੇ ਦੇਖਿ ਉਸਕੋ ਆਇਆ ਨਿਕਲ । ਲਈ ਦੇਖ ਉਸਨੇ ਜੋ ਉਸਕੀ ਸ਼ਕਲ । ਯਹਿ ਆਇਆ ਈਹਾਂ ਕਰ ਫਕੀਰੀ ਕਾ ਹਾਲ । ਲਗਾ ਕਾਰ ਯਹਿ ਮਗਰ ਹੈ ਨਉ ਨਿਹਾਲ । ਸਮਝ ਬੂਝ ਉਸਨੇ ਲੀਆ ਵਹੁ ਪਛਾਨ । ਵਹੁ ਆਗੇ ਹੈ ਉਸ ਪਰ ਬੜਾ ਕਹਿਰਬਾਨ । ਉਸ ਵਕਤ ਅਵਲ ਵਹੁ ਆਖਰ ਕਾ ਰਾਜ਼ । ਕਹਾ ਯਕ ਬਯਕ ਉਸ ਨੇ ਬਾ ਮੀਰਬਾਜ਼ । ਯਹੀ ਬਾਤ ਸੁਨ ਕਰ ਹੂਆ ਵਹੁ ਗਜ਼ਬ । ਗਿਆ ਫ਼ਿਕਰ ਮੇ ਵਹਕ ਹੈਰਤ ਬਲਬ । ਲਗਾ ਕਹਿਨੇ ਹੋਕੇ ਬੜਾ ਗਜ਼ਬਨਾਕ । ਕਰੂੰ ਮਾਰ ਅਬ ਜਾਨ ਉਸਕੀ ਹਿਲਾਕ । ਗਦਾ ਕਰਨੇ ਆਇਆ ਦੂਏ ਰੋਜ਼ ਕੋ । ਨਾ ਅਰਾਮ ਦਰ ਦਿਲ ਨ ਜਾਣ ਸੋਜ਼ ਕੋ । ਨਿਗੈਬਾਨ ਉਸਕਾ ਰਹਾ ਮੀਰ-ਬਾਜ਼ । ਕਿ ਜਬ ਕਾ ਵਹਿ ਮਹਿਰਮ ਹੂਆ ਥਾ ਜ਼ਿ ਰਾਜ਼ । ਲਗਾ ਕਹਿਨੇ ਉਸਕੋ ਤੂ ਸੁਨ ਐ ਫ਼ਕੀਰ । ਤੂ ਕਰਨਾ ਕਿਉਂ ਜਾਨ ਅਪਨੀ ਜ਼ਹੀਰ । ਨਹੀਂ ਸੂਝਤਾ ਤੁਝ ਕੋ ਐ ਖ਼ੌਫ ਜਾਨ । ਤੂ ਆਤਾ ਹਮਾਰੇ ਘਰ ਕਿਉਂ ਰਵਾਨ । ਅਗਰ ਜਾਨ ਕੀ ਖ਼ੈਰ ਤੁਮ ਚਾਹੀਓ । ਹਮਾਰੇ ਘਰਿ ਅੰਦਰਿ ਨ ਫਿਰ ਆਈਓ । ਵਹ ਐਸਾ ਸ਼ਰਮ ਸੇ ਪਸ਼ੇਮਾਂ ਹੂਆ । ਜੁ ਤੀਰ ਕਮਾਂ ਸੇ ਗੁਰੇਜ਼ ਹੂਆ । ਕਹਾ ਜਾਕੇ ਹਕਾਕ ਕੋ ਯਹਿ ਸੁਖ਼ਨ । ਹੂਆ ਵਹੁ ਅਜ਼ਰਦਾ ਮੁਝ ਸੇ ਸਜਨ । ਕੀਆ ਮੁਝ ਕੋ ਆਕਰ ਜੁ ਰੁਸਵਾ ਰਕੀਬ । ਮਰੂੰਗਾ ਤੜਫ ਕਰਿ ਜੋ ਅਬ ਮੈਂ ਗਰੀਬ । ਮੈਂ ਇਮਰੋਜ਼ ਯਾਰੋਂ ਸੇ ਹੂਆ ਖ਼ਰਾਬ । ਦੀਆ ਆਜ ਦੁਸ਼ਮਨ ਨੇ ਮੁਝ ਕੋ ਜਵਾਬ । ਵਹੁ ਹਕਾਕ ਬੋਲਾ ਨਾ ਰੋ ਜ਼ਾਰ ਜ਼ਾਰ । ਤੂ ਦੁ ਚਾਰ ਦਿਨ ਅਬ ਤਹੰਮਲ ਪਕੜ । ਉਹਾਂ ਆਨੇ ਜਾਨੇ ਸੇ ਤੂੰ ਸਬਰ ਕਰ । ਸਬਰ ਕਰ ਤੂ ਦੋ ਰੋਜ਼ ਸਬਰ ਖ਼ਾਸ । ਸਬਰ ਕਰਨੇ ਵਾਲੇ ਕਾ ਰਾਹ ਹੈ ਖ਼ਲਾਸ । ਵਹੁ ਦੋ ਚਾਰ ਦਿਨ ਹੋਕੇ ਬੈਠਾ ਖਮੋਸ਼ । ਯਕਾ ਯਕਾ ਆਇਆ ਉਸ ਕੇ ਦਿਲ ਮੇ ਬਜੋਸ਼ । ਜੁਦਾ ਹੋਕੇ ਆਤਸ਼ ਨੇ ਸੋਜਾ ਕੀਆ । ਨ ਤੀਰ ਹਿਸ ਕਾ ਫਿਰ ਮਾਂਗਣ ਗਿਆ । ਸੁਦਾਗਰ ਬਚੇ ਕੋ ਵਹੁ ਆਇਆ ਨਜ਼ਰ । ਲਗਾ ਕਹਿਨੇ ਐ ਬੇਹਯਾ ਸ਼ਰਮ ਕਰ । ਮੈ ਕਹਿਤਾ ਹੁੰ ਤੁਝਕੋ ਯੇਹ ਇਸ ਘਰ ਨ ਆ । ਸਮਝਤਾ ਨਹੀਂ ਤ

ਹਮਾਰਾ ਕਹਾ । ਅਗਰ ਫਿਰ ਮੈ ਦੇਖੂੰ ਕਰੂੰ ਸਿਰ ਜੁਦਾ । ਕਰੂੰਗਾ ਮੈ ਤਬ ਜਾਨ ਤੇਰੀ ਫਿਦਾ । ਚਲਾ ਹਟ ਪਿਛਾੜੀ ਸੋ ਫਿਰ ਨਉ ਨਿਹਾਲ । ਨਾ ਹਾਸਲ ਹੂਆ ਗੁਲਬਦਨ ਕਾ ਜੰਮਾਲ । ਲਗਾ ਕਹਿਨੇ ਜਾਇ ਰੋਇ ਹਕਾਕ ਕੋ । ਕਰੂੰ ਕਿਆ ਮੈਂ ਦੁਸ਼ਮਨ ਕੇ ਆਫ਼ਾਕ ਕੋ । ਜੋ ਪੀਛੇ ਹਮਾਰੇ ਲਗਾ ਹਾਥ ਧੋ । ਆਗੇ ਇਕ ਦੁਸ਼ਮਨ ਹੂਏ ਆਨ ਦੋ । ਮੈਂ ਯਹਿ ਕੈਦ ਹਿਜਰਤਿ ਕੀ ਕਬ ਲਗ ਜਰੂੰ । ਮੈਂ ਕਿਸ ਕਿਸ ਆਗੇ ਅਪਨੀ ਹਾਲਤ ਕਰੂੰ । ਅਗਰ ਸਾਚ ਪੂਛੋ ਮੇਰੀ ਜਿੰਦਗੀ । ਹੈ ਮਰਨਾ ਹੀ ਦਰ ਯਾਰ ਮੁਝ ਜ਼ਿੰਦਗੀ । ਮੇਰੇ ਦਿਲ ਮੇ ਹਰਿ ਦੰਮ ਯੇਹੀ ਧਿਆਨ ਹੈ । ਕੋਈ ਦਿਨ ਮੁਸਾਫ਼ਰ ਮੇਰੀ ਜਾਨ ਹੈ । ਜੋ ਦਰ ਯਾਰ ਊਪਰਿ ਹੈ ਮਰਨਾ ਕਬੂਲ । ਮੁਝੇ ਤਬ ਸ਼ਹਾਦਤ ਹੋਰੀ ਹਸੂਲ । ਮੇਰੇ ਦਿਲ ਮੇ ਇਸ਼ਕ ਕੀ ਯਹੀ ਮਰਜ਼ ਹੈ । ਜੁ ਸਿਰ ਚੜਕੇ ਮਰਨਾ ਮੁਝੇ ਫ਼ਰਜ਼ ਹੈ । ਤੂ ਇਸ ਬਾਰ ਲੇਕਨ ਮਰੇ ਸਾਥਨ । ਮੇਰੇ ਮਰਨੇ ਕੀ ਦੇਖੋ ਤੁਮ ਕਿਆ ਸਕਲ । ਮੇਰੇ ਮਾਰਨੇ ਕੇ ਤੁਮ ਹੋਵੋ ਗਵਾਹ । ਤੇ ਹੋਨਾ ਮੇਰੇ ਖ਼ੂਨ ਕਾ ਦਾਦ-ਖਾਹ । ਜੁ ਉਸਨੇ ਕਹਾ ਉਸ ਨੇ ਕੀਆ ਕਬੂਲ । ਤਵਕਲ ਪਕੜ ਬਰ ਖ਼ੁਦਾ ਔ ਰਸੂਲ ॥ ੧੨ ॥

### ਦਾਸਤਾਨ ਨੌ ਨਿਹਾਲ ਮਾਂਗਣ ਕੋ ਜਾਤਾ ਹੈ, ਨਾਲਿ ਹਕਾਕ ਕੋ ਲੈ ਕੇ । ਆਗੇ ਮੀਰਬਾਜ਼ ਮਾਰਤਾ ਹੈ ਨਾਲਿ ਗੁਲਬਦਨ ਮਰਤੀ ਹੈ ।

ਪਿਲਾ ਸਾਕੀਆ ਜਾਮ ਰੁਖ ਸਦ ਤਮੀਜ । ਗਲਨੇ ਲਗੀ ਜ ਮੁਸਾਫਰ ਗਰੀਬ । ਤੁ ਸਦਕੇ ਕਰੂੰ ਗਰਚੇ ਸਦ ਜਾਨ ਹੋ । ਹੋਵੈ ਵਸਲ ਹਾਸਲ ਤੁ ਕੁਰਬਾਨ ਹੋ । ਉਠੇ ਖੌਫ ਅਪਨੇ ਦਿਲੇ ਸੋਜ਼ ਕੋ । ਚਲਾ ਮਾਂਗਨੇ ਦੂਸਰੇ ਰੋਜ਼ ਕੋ । ਗਿਆ ਸਾਥ ਲੇ ਕਰਿ ਵਹੁ ਅਪਨਾ ਰਫੀਕ । ਵਹੁ ਆ ਪਹੁਚਾ ਮਾਂਗਨ ਕੋ ਵੁਹ ਸੀ ਤਰੀਕ । ਹੂਏ ਜਾਕੇ ਦੋਨੋਂ ਵਹੁ ਦਰ ਪਰ ਖੜੇ । ਲਗੇ ਕਹਿਨੇ ਜਾਨੇ ਖ਼ੁਦਾ ਕਿਆ ਕਰੇ । ਵਹੁ ਹਕਾਕ ਪੀਛੇ ਖੜਾ ਇੰਤਜ਼ਾਰ । ਗਿਆ ਦਰਵੇਸ ਦੀਦਾਰ ਯਾਰ । ਵਹੁ ਡਰਤਾ ਥਾ ਜਿਸ ਸੇ ਪੜਾ ਵੁਸ ਸੇ ਕਾਮ । ਲਗੇ ਦੂਬਦੂ ਹੋਕੇ ਕਰਨੇ ਕਲਾਮ । ਪਕੜ ਹਾਥ ਉਸ ਕਾ ਜੁਬਾ ਕਰਿ ਦਰਾਜ਼ । ਗਜ਼ਬ ਹੋਕੇ ਕਹਿਨੇ ਲਗਾ ਮੀਰ ਬਾਜ਼ । ਤੁਝੇ ਮੈਂ ਕੀਆ ਥਾ ਮਨਹਿ ਚੰਦ ਬਾਰ । ਤੂੰ ਸਮਝਾ ਨਹੀਂ ਮੂਲ ਡਾਲੋਂਗਾ ਮਾਰ । ਕਹਾ ਨੌ ਨਿਹਾਲ ਉਸ ਕੋ ਚਲ ਹਟ ਪਰੇ । ਫਕੀਰੋਂ ਸੇ ਅੜਤਾ ਤੂ ਕਿਉਂ ਮਸਕਰੇ । ਯਹਿ ਸੁਨ ਬਾਤ ਮਾਸੇ ਸੇ ਤੋਲਾ ਹੂਆ । ਜਿਗਰ ਉਸਕਾ ਜਲ ਬਲ ਕੇ ਕੋਲਾ ਹੂਆ । ਵਹੁ ਜਲਦੀ ਸੇ ਗੁਸੇ ਸੇ ਖੰਜਰ ਪਕੜ । ਕੀਆ ਖ਼ਾਕ ਮੈ ਖ਼ੂਨ ਸਰ ਉਸ ਕਾ ਧੜ । ਪੜਾ ਵਹੁ ਜਿਮੀ ਪਰ ਕਹੇ ਯਹਿ ਸੁਖਨ । ਮੈ ਦੇਣੀ ਸੀ ਜਾਣ ਜਾਹਰੇ ਗੁਲਬਦਨ । ਵਹੁ ਆਸ਼ਕ ਹੋ ਸਾਦਕ ਦਈ ਉਸਨੇ ਜਾਨ । ਰਖਾ ਉਸਨੇ ਸਾਬਤ ਜੋ ਅਪਨਾ ਈਮਾਨ । ਕੀਆ ਕੌਲ ਅਪਣੀ ਤਰਫ ਸੇ ਅਦਾ । ਸੁਨਹੁ ਬਾਕੀ ਗੁਲਬਦਨ ਕੀ ਵਫਾ । ਵਹੁ ਅਵਾਜ਼ ਸਮਸ਼ੀਰ ਕਾ ਸੁਨ ਜਿਤਨ । ਖਲੀ ਆਗੇ ਉਸ ਪਾਸ ਵਹੁ ਗੁਲਬਦਨ ।

ਧੜਕ ਵੁਸ ਕਾ ਦਿਲ ਖੌਫ ਸੇ ਕੰਬ ਗਿਆ। ਦੇਖ ਅਪਨਾ ਆਸ਼ਕ ਤੁ ਸਿਰ ਉਸ ਦੀਆ। ਸ਼ਤਾਬੀ ਖੜੀ ਗੁਲਬਦਨ ਆਨ ਕਰਿ। ਅੰਦਰ ਸੇ ਬਾਹਰ ਦਿਖੇ ਧਿਆਨ ਕਰ। ਤੜਫਾ ਜ਼ਿਮੀ ਪਰ ਵਹੁ ਯਾਰੇ ਕਦੀਮ। ਕਿ ਦਰ ਖਾਕ ਖੂੰ ਉਸਕਾ ਰੁਲਤਾ ਯਤੀਮ। ਵਹੁ ਨਾਜ਼ਕ ਬਦਨ ਸੇ ਹੂਆ ਨਾਤਵਾਨ। ਗਈ ਜਾਨ ਉਸਕੀ ਮੁਸਾਫਰ ਰਵਾਨ। ਦਿਖਾ ਗੁਲਬਦਨ ਨੇ ਜਬ ਐਸਾ ਸਿਤਮ। ਹੂਆ ਉਸ ਕੋ ਜੀਨਾ ਕਠਨ ਏਕ ਦੰਮ। ਵਹੁ ਜਲਦੀ ਸੇ ਖੜੀ ਲਾਸ਼ ਪਰ। ਲਗੀ ਕਹਿਨੇ ਰੋ ਰੋ ਕੇ ਸ਼ਾਬਾਸ ਕਰ। ਤੂ ਨਾਜੋਂ ਪਰਵਰਦ ਥਾ ਨੌ ਨਿਹਾਲ। ਹੈ ਇਮਰੋਜ਼ ਦਰ ਖਾਕ ਖੂੰ ਪਾਇ-ਮਾਲ। ਤੇਰਾ ਬੇਗੁਨਾਹਾ ਜਿਸ ਕੀਆ ਜਾਨ ਖੂੰਨ। ਤੇਰੇ ਪਰ ਮੈ ਜਾਂ ਉਸਕੀ ਕੁਰ-ਬਾਨ ਕਰੂੰ। ਵਹੁ ਰੋਤੀ ਹੈ ਉਸ ਲਾਸ਼ ਪਰ ਜ਼ਾਰ ਜ਼ਾਰ। ਹੂਆ ਗੰਮ ਆਸ਼ਕ ਕਾ ਹੋਕਰ ਦੁਬਾਰ। ਸੁਦਾਗਰ ਬਚਾ ਡਰਤਾ ਹੋਇਆ ਖ਼ਮੋਸ਼। ਤੁ ਚੁਪ ਕਰ ਰਹੁ ਨ ਕਰ ਇਤਨਾ ਖਰੋਸ਼। ਨ ਆਗੇ ਤੁਮਾਰਾ ਰਵਾਦਾਰ ਹੂੰ। ਤੇਰੇ ਸੋਜ ਹਰਿ ਦੰਮ ਮੈ ਬੇਜ਼ਾਰ ਰੂੰ। ਕਹਾ ਗੁਲਬਦਨ ਨੇ ਡਰਤੀ ਹੂੰ ਮੈ। ਇਸੀ ਖੂਨ ਆਸ਼ਕ ਸੇ ਮਰਤੀ ਹੂੰ ਮੈਂ। ਕਿ ਇਸ ਘਰ ਮੇਂ ਕਿਸਮਤ ਸੀ ਮੈਂ ਆਵਨਾ। ਮੇਰਾ ਰੂਹੁ ਜੁ ਉਸ ਰੂ ਸੇ ਰਲਿ ਜਾਵਨਾ। ਯਹਿ ਮੇਰਾ ਮੈ ਉਸਕੀ ਜੁ ਮੁਝ ਪਰ ਮੂਆ। ਕਿ ਦਰ ਦੀਨ ਦੁਨੀਆ ਮੈ ਰੁਸਵਾ ਹੂਆ। ਮੇਰੇ ਦਿਲ ਮੇਂ ਆਤਾ ਯਹਿ ਖੰਜਰ ਪਕੜ। ਕਰੂੰ ਤੁਝ ਕੋ ਕੁਰਬਾਨ ਇਸ ਲਾਸ਼ ਪਰ। ਲੇਉਂ ਖੂਨ ਕਾ ਤੁਝ ਸੇ ਬਦਲਾ ਸ਼ਿਤਾਬ। ਅਗਰ ਮਾਰ ਤੁਮ ਕਰੂੰ ਮੈ ਖ਼ਰਾਬ। ਯਹਿ ਆਸ਼ਕ ਹੈ ਮੇਰਾ ਮੈ ਉਸਕੀ ਰਫੀਕ। ਮੂਆ ਯਹਿ ਵਹੁ ਆਸ਼ਕੋਂ ਕੀ ਤਰੀਕ। ਸ਼ਹਾਦਤ ਹੈ ਉਸ ਸਾਥਿ ਮਰਨਾ ਮੁਝੇ। ਹੈ ਕੌਲ ਉਸੇ ਸੰਗਿ ਤਰਨਾ ਮੁਝੇ। ਕਿ ਸਿਰ ਉਸ ਕਾ ਧਰ ਅਪਨੇ ਜ਼ਾਨੂ ਉਪਰ। ਕਹੇ ਗੁਲ-ਬਦਨ ਬਾਤ ਰੋਇ ਰੋਇ ਕਰ। ਹੈ ਤੁਮ ਸੇ ਕੀਆ ਥਾ ਕੌਲੋਕਰਾਰ। ਮੈਂ ਮਰਨਾ ਤੇਰੇ ਸਾਥਿ ਹੂੰ ਆਸ਼ਕਾਰ। ਵਹੁ ਖੰਜਰ ਪਕੜ ਹਾਥ ਮੈ ਜੋਰ ਕਰ। ਜੋ ਖਾ ਕਰਿ ਮੁਈ ਗੁਲਬਦਨ ਦਰ ਜਿਗਰ। ਬਦਨ ਸੇ ਬਦਨ ਵੁਸ ਨੇ ਦੀਆ ਮਿਲਾ। ਜੁ ਰੂਹੁ ਸੇ ਜੁ ਰੂਹੁ ਉਸਕਾ ਰਲਿ ਮਿਲ ਗਿਆ। ਵੁਹੁ ਅਰੁ ਵਹਿ ਦੋਨੋ ਹੂਏ ਮਿਲਕੇ ਸ਼ਾਦ। ਖ਼ੁਦਾ ਨੇ ਕੀਈ ਉਨਕੀ ਹਾਸਲ ਮੁਰਾਦ। ਲਗਾ ਕਹਿਨੇ ਬੁਰਾ ਹੈ ਅਬ ਕੀਆ। ਕਿ ਦੁ ਖੂੰਨ ਕਰਕੇ ਮੈਂਨੇ ਕਿਆ ਲੀਆ। ਪਛੋਤਾਵਨੇ ਵਹ ਲਗਾ ਕਾਮ ਕੋ। ਖ਼ੁਦਾ ਨੇ ਕੀਆ ਦੂਰ ਆਰਾਮ ਕੋ। ਇਸੀ ਫ਼ਿਕਰ ਹੈਰਾਨ ਰੋਤਾ ਰਹਾ। ਅਚਾਨਕ ਵਹੁ ਹਕਾਕ ਸਿਰ ਪਰ ਖੜਾ। ਲਗਾ ਕਰਨੇ ਉਸਕੋ ਮਲਾਮਤਿ ਹਜ਼ਾਰ। ਜ਼ੁਲਮ ਯਹਿ ਕੀਆ ਹੈ ਤੁਮੇ ਨਾਬਕਾਰ। ਯਹਿ ਦੋ ਖ਼ੂਨ ਤੁਮਨੇ ਕੀਏ ਬੇਗੁਨਾਹ। ਕਿ ਦਰ ਅਦਾਲਤਿ ਹੂੰ ਮੈਂ ਦਾਦ ਖਾਹ। ਮੇਰੇ ਚਲਿ ਉਠ ਖੜਾ ਹੋ ਸ਼ਤਾਬ। ਮੇਰਾ ਤੇਰਾ ਹਾਕਮ ਕੋ ਆਗੇ ਜਵਾਬ। ਤੇਰਾ ਉਸ ਥਾ ਕੀਆ ਬੇਚਾਰੇ ਫਕੀਰ। ਕਿ ਤੁਮ ਮਾਰ

ਕਰਿ ਕਿਆ ਲੀਆ ਕਰ ਜਹੀਰ। ਕਿ ਯਹਿ ਬਾਤ ਸੁਨ ਕਰਿ ਹੂਆ ਖੌਫ਼ਨਾਕ। ਵਹੁ ਦਿਲ ਜਾਨ ਸੇ ਗੰਮ ਪਰਾ ਦਰ ਹਿਲਾਕ। ਝੜਾ ਉਸਕੇ ਪਾਉਂ ਕੇ ਉਪਰ ਸ਼ਿਤਾਬ। ਖ਼ੁਦਾ ਸੇ ਨ ਕਰਨਾ ਤੂ ਮੁਝ ਸੇ ਖ਼ਰਾਬ। ਅਗਰ ਤ ਕਰੇ ਪਰਦਾ ਪੋਸ਼ੀ ਮੁਝੇ। ਕਰੇਗਾ ਖ਼ੁਦਾ ਪਰਦਾ ਪੋਸ਼ੀ ਤੁਝੇ। ਜੋ ਮਾਂਗੇ ਮੈਂ ਦੇਤਾ ਹੂੰ ਤੁਝ ਮਾਲ ਜ਼ਰ। ਕਿ ਪਰਦਾ ਤੂ ਮੇਰਾ ਯਹਿ ਫਾਹਸ ਨ ਕਰ। ਕਹੀ ਮੁੜਕੇ ਹਕਾਕ ਨੇ ਯਹਿ ਕਲਾਮ। ਨਾ ਲੇਤਾ ਹੂੰ ਮੈਂ ਮਾਲ ਦੌਲਤਿ ਕਾ ਨਾਮ। ਮੈਂ ਦੇਖ ਕਰਿ ਜੁਲਮ ਤੇਰਾ ਰਾਖੀ ਸ਼ਰਮ। ਖ਼ੁਦਾ ਸੇ ਤੂ ਕਰ ਇਕ ਮੂਝ ਪਰ ਕਰਮ। ਜੋ ਹਮਸ਼ੀਰ ਤੇਰੀ ਹੈ ਸਾਹਿਬ ਜਮਾਲ। ਅਗਰ ਦੇਵੇ ਮੁਝ ਕੋ ਮੁੱਰਵਤ ਕਮਾਲ। ਕਿ ਇਸ ਭੇਤ ਤੇਰੇ ਕਾ ਪਰਦਾ ਕਰੂੰ। ਬਲਕ ਦਾਦਖ਼ਾਹ ਤੇਰਾ ਹੋਕਰੌਂਲੜੂੰ। ਕਹਾ ਉਸਨੇ ਬੇਹਤਰ ਹੈ ਮੁਝ ਕੋ ਕਬੂਲ। ਰਖਾ ਉਸਨੇ ਸ਼ਾਹਦ ਖ਼ੁਦਾ ਰਸੂਲ। ਬਹੁਤ ਮੈਂ ਹੂਆ ਬਹਿਰ ਗੰਮ ਮੇਂ ਗਰੀਕ। ਕਰੂੰ ਆ ਇਸਮਯ ਤੇ ਕੀ ਤਰੀਕ। ਅਗਰ ਲੇ ਚਲੋ ਸ਼ਹਿਰ ਦੇ ਦੂਰ ਉਜਾੜ। ਮੈਂ ਡਰਤਾ ਹੂੰ ਭੇਤ ਮਤ ਹੋ ਆਸ਼ਕਾਰ। ਕਹਾ ਉਸਨੇ ਉਸਕੇ ਜੋ ਸੰਦੂਕ ਲਿਆ। ਯੇ ਮੁਰਦੇ ਜੋ ਦੋ ਉਸੀ ਬੀਚ ਪਾ। ਕਬਰ ਕਰਕੇ ਅੰਦਰਿ ਕਰੂੰ ਯਹਿ ਦਫਨ। ਨਾ ਜਾਨੇ ਕੋਈ ਬਾਤ ਮੈਂ ਤੁਝ ਬਚਨ। ਜੁ ਸੰਦੂਕ ਕੇ ਬੀਚ ਦੋਨੋਂ ਜਨੇ। ਦਫਨ ਕਰਿ ਰਖੇ ਵਹੁ ਉਸੀ ਘਰਿ ਮਨੇ। ਜਬ ਇਸ ਬਾਤ ਕੋ ਆਗੇ ਮੁਦਤਿ ਪਈ। ਸੁਦਾਗਰ ਨੇ ਬਹਿਨ ਅਪਨੀ ਉਸ ਕੋ ਦਈ। ਮਹੱਲੇ ਮੇ ਆਕਰ ਯੇਹਿ ਚਰਚਾ ਹੂਆ। ਸੁਦਾਗਰ ਨੇ ਕਿਉਂ ਕਰਿ ਯੇਹਿ ਨਾਤਾ ਕੀਆ। ਸਭੀ ਔਰਤਾਂ ਜੰਮਾ ਹੋ ਗਾਹ-ਬਗਾਹ। ਸੁਦਾਗਰ ਬੱਚੇ ਕੋ ਕਹੇ ਖਾਹਮਖਾਹ। ਹਕਾਕ ਸੇ ਤੁਮ ਕੀਆ ਕਿਉਂ ਕਰਿ ਸਾਕ। ਨ ਆਗੇ ਕਬੀ ਸਾਕ ਕਾਇਲਤਫਾਕ। ਜੋ ਦੇਖੇ ਹਜ਼ਾਰਾਂ ਤਵੰਗਰ ਭਲੇ। ਨ ਰਾਖੇ ਗਰੀਬ ਕੋ ਖ਼ਾਤਰ ਤਲੇ। ਅਸਾ ਸੇ ਤਅਜਬ ਆਵੇ ਯਹ ਕਾਮ। ਸਲਾਮੀ ਭਰੇ ਸਾਹਿ ਕਿਉਂ ਬਰ ਗੁਲਾਮ। ਵਹੁ ਸੁਨ ਸੁਨ ਕੇ ਐਸੇ ਸੁਖ਼ਨ ਵਹੁ ਜਨਾਨ। ਲਗੇ ਭੇਤ ਅਪਨੇ ਕੋ ਕਰਨੇ ਬੀਆਨ। ਜੋ ਗੁਜ਼ਰੀ ਹਕੀਕਤਿ ਸਭੀ ਵਾਰਦਾਤ। ਕਹੀ ਯਕਬਯਕ ਵਨੋਜਨਾ ਕੇ ਜੁ ਸਾਥ। ਸੁਨਾ ਯਹਿ ਜਨਾਨੇ ਜੁ ਕਿਸਾ ਬਡਾ। ਦੀਆ ਸ਼ਹਿਰ ਮੈ ਬਹੁਤ ਪਰਦਾ ਉਠਾ। ਹੂਆ ਬਾਤ ਰੁਸਵਾ ਫਿਰ ਖ਼ਾਸ ਆਮ। ਸੁਨਾ ਏਕ ਨੌਕਰ ਨੇ ਨਵਾਬੇ ਗੁਲਾਮ। ਚਲਾ ਸੁਨਕੇ ਬਾਤ ਦਹੁ ਨਵਾਬ ਕੋ। ਦੀਆ ਖੋਲ ਜਾ ਉਸਨੇ ਜਵਾਬ ਕੋ। ਸੁਦਾਗਰ ਤਅਬਜ ਕੀਆ ਯਕ ਜ਼ੁਲਮ। ਦੋਨੋ ਖ਼ੂਨ ਕਰਿ ਉਸ ਕੀਆ ਯਹਿ ਸਿਤਮ। ਯਹਿ ਬਾਤ ਸੁਨ ਨਵਾਬ ਹੋ ਹੁਸ਼ਿਆਰ। ਸਿਪਾਹੀ ਦੀਏ ਭੇਜ ਉਨਕੇ ਦੁ ਚਾਰ। ਲਿਆਏ ਵਹੁ ਦੋਨੋ ਕੋ ਜਲਦੀ ਪਕੜ। ਬਖਿਜ਼ਮਤਿ ਮੇ ਹਾਜ਼ਰ ਕੀਏ ਪਕੜ ਕਰ। ਸੁਦਾਗਰ ਬੱਚਾ ਏਕ ਦੀਗਰ ਹਕਾਕ। ਕਿ ਜਰਦੀ ਮੇ ਖੜਾ ਹੂਆ ਖ਼ੌਫਨਾਕ। ਲਗਾ ਕਹਿਨੇ ਨਵਾਬ ਹੋ ਲਾ ਧੜਕ। ਤੂ

ਕਹੁ ਰਾਸਤੀ ਸੁਖਨ ਯਕਬਯਕ । ਯੇਹਿ ਕਿਉਂ ਕੀ·······ਮਤੈਨੇ ਜਬੂਨ । ਵਹੁ ਕਿਸ ਕਿਸ ਤਰਹਿ ਕੀਏ ਤੁਮਨੇ ਖ਼ੂਨ । ਲਗੇ ਕਹਿਨੇ ਹਜ਼ਰਤਿ ਜੀ ਯੇਹਿ ਅਚਰਜ ਹੈ । ਮੁਝੇ ਸਾਚ ਕਹਿਨਾ ਈਹਾਂ ਫਰਜ਼ ਹੈ । ਨਹ ਬੋਲੇਂਗੇ ਹਰਗਿਜ਼ ਇਸੀ ਜਾ ਖ਼ਿਲਾਫ । ਹਮਾਰੀ ਕਰੋ ਗਰਚੇ ਤਕਸੀਰ ਮਾਫ । ਵਹੁ ਆਸ਼ਕ ਥਾ ਬਰ ਗੁਲਬਦਨ ਨਉ ਨਿਹਾਲ । ਪੜਾ ਮੇਰੀ ਔਰਤਿ ਕੇ ਵਹੁ ਥਾ ਖਿਆਲ । ਮਨਹਿ ਕਰ ਰਹਾ ਥਾ ਉਸੀ ਬਾਰ ਬਾਰ । ਮੇਰੇ ਘਰਿ ਸੇ ਮਾਂਗਨ ਨ ਆ ਜ਼ੀਨਹਾਰ । ਨ ਸਮਝਾ ਥਾ ਉਸਨੇ ਹਮਾਰਾ ਸੁਖਨ । ਇਸੀ ਸੋਚ ਮੈਂਨੇ ਕੀਆ ਵਹੁ ਦੁਖਨ । ਹਕੀਕਤਿ ਤਮਾਮੀ ਜਿ ਸਰਤਾ ਬਪਾ । ਦੀਈ ਯਕਬਯਕ ਪੜਕੇ ਦੋਨੋ ਸੁਨਾ । ਵਹੁ ਨਵਾਬ ਅਦਲ ਜਹੇ ਨੇਕ ਨਾਮ । ਤਅਜਬ ਸੇ ਆਇਆ ਵਹੁ ਸੁਨ ਕਰਿ ਕਲਾਮ । ਲਗਾ ਪੂਛਨੇ ਫਿਰ ਕਹੋ ਅਬ ਬੀਯਾਨ । ਰਖੇ ਮੁਰਦੇ ਤੁਮ ਨੇ ਦੋ ਤਨ ਕਿਸ ਮਕਾਨ । ਲਿਆਈਓ ਸ਼ਿਤਾਬੀ ਸੇ ਬਾਹਰ ਨਿਕਾਲ । ਮੇ ਦੀਦਾਰ ਉਨ ਕੇ ਕਰੂੰ ਯਹਿ ਵਿਸਾਲ । ਦਿਖਾ ਮੁਝ ਕੋ ਅਬ ਮੈ ਕਰੂੰ ਜਾ ਦਫ਼ਨ । ਕਰੂੰ ਮੁਸਕ ਅੰਬਰ ਮੁਅਤਰ ਕਫ਼ਨ । ਲਗੇ ਕਹਿਨੇ ਹਜ਼ਰਤ ਟੁਰੋ ਤੁਮ ਸ਼ਿਤਾਬ । ਚਲੋ ਦੇਖੋ ਉਨ ਕੋ ਸੋਏ ਹੈਂ ਜੁ ਖ਼ਾਬ । ਵਹੁ ਨਵਾਬ ਉਨ ਸਾਥ ਜਲਦੀ ਗਿਆ । ਜੋ ਘਰਿ ਉਨ ਕੇ ਸੰਦੂਕ ਬਾਹਰ ਕੀਆ । ਦੇਖੇ ਕੀਆ ਵਹੁ ਸੰਦੂਕ ਖੋਲ ਕਰਿ । ਸੁਤੇ ਹੈਂ ਯੇਹਿ ਦੋਨੋਂ ਇਸੀ ਵਕਤ ਪੁਰ । ਹੂਆ ਸਦਮਾ ਦੇਖਿ ਉਨ ਕਾ ਜਮਾਲ । ਲਗਾ ਕਹਿਨੇ ਰੋ ਰੋ ਕੇ ਐ ਨੌ ਨਿਹਾਲ । ਅਗਰ ਜ਼ਿੰਦਗੀ ਮੈ ਤੁ ਮਿਲਤਾ ਮੁਝੇ । ਖ਼ੁਦਾ ਜਾਨੇ ਮੈਂ ਸ਼ਾਦ ਕਰਤਾ ਤੁਝੇ । ਮਿਲਾ ਹੈ ਨਾ ਅਗਰ ਮੁਝੇ ਦਰੁ ਜ਼ਿੰਦਗੀ । ਕਰੂੰ ਅਬ ਜੋਸਕੇ ਬੰਦਗੀ । ਮਗਾ ਕਰ ਵੁਸੀ ਵਕਤ ਸੀਸ਼ੇ ਗੁਲਾਬ । ਕਿ ਛਿਣਕੇ ਵਨੂਕੇ ਊਪਰ ਸ਼ਿਤਾਬ । ਜੁਦਾ ਕਰ ਰਹੇ ਹਰਿ ਦੁ ਤਨ ਕੋ ਵਲੇਕ । ਨਾ ਹੋਵੇ ਵਹੁ ਮਗਰ ਹਰਿ ਦੁ ਏਕ । ਵਹੁ ਸੰਦੂਕ ਕੋ ਪਰਦਾ ਪੋਸ਼ੀ ਕੀਆ । ਜੋ ਲੋਕੋਂ ਸੇ ਉਨ ਕੋ ਉਠਾ ਕਰਿ ਲੀਆ । ਸਭੀ ਜੋਰ ਕਰਿ ਕਰਿ ਉਠਾਨੇ ਲਗੇ । ਤਅਜਬ ਮੈ ਸਭੀ ਲੋਕ ਜਾਨੇ ਲਗੇ । ਬਹਰ ਦੰਮ ਆਦਮ ਰਹੇ ਕਰ ਵਹੁ ਜ਼ੋਰ । ਨਾ ਤਾਬੂਤ ਹਲੇ ਪੜਾ ਏਕ ਸ਼ੋਰ । ਵਹੁ ਨਵਾਬ ਬੋਲਾ ਕਰੂੰ ਕਿਆ ਇਲਾਜ । ਨਾ ਆਤੀ ਹੈ ਯਹਿ ਬਾਤ ਅੰਦਰਿ ਮਿਜਾਜ਼ । ਕਜ਼ਾ ਸੇ ਪਟੋਈ ਬਚੇ ਕਾ ਵਹੁ ਬਾਪ । ਖ਼ਬਰ ਲੇਨੇ ਆਇਆ ਥਾ ਵੁਸ ਸ਼ਹਿਰ ਆਪ । ਅਚਾਨਕ ਵਹੁ ਪਹੁਤਾ ਗਿਆ ਸਾਥ ਹੀ । ਲਗਾ ਪੂਛਨੇ ਯਹਿ ਕਿਆ ਬਾਤ ਹੀ । ਕਿਸੀ ਨੇ ਯਹਿ ਪੈਗਾਮ ਉਸ ਕੋ ਦੀਆ । ਹਕੀਕਤ ਤਮਾਮੀ ਕਾ ਵਾਕਫ ਕੀਆ । ਵਹੁ ਯੇਹਿ ਬਾਤ ਸੁਨ ਕਰਿ ਲਗਾ ਪੀਟਨੇ । ਦੁ ਆਂਖੋਂ ਸੇ ਆਂਸੂ ਲਗਾ ਵੀਟਨੇ । ਲਗਾ ਕਹਿਨੇ ਰੋ ਰੋ ਕੇ ਐ ਜਾਨ ਮਨ । ਮੂਆ ਆਣ ਪਰਦੇਸ ਤੂੰ ਬੇਵਤਨ । ਤੇਰੇ ਦਿਲ ਮੈ ਉਮੇਦ ਥੀ ਅਬ ਤਲਕ । ਤੇਰ ਮੁਖ ਸੇ ਪਾਉਂਗਾ ਆਕਰ ਮਲਕ । ਨ ਮੈ ਹੀ ਤੁਮਾਰੀ ਯਹਿ ਪਾਈ ਖ਼ਬਰ । ਮੁਝੇ ਯਹਿ

ਮੁਸੀਬਤਿ ਬਣੀ ਐ ਪਿਸਰ। ਮੇਰੇ ਤਾਲਿਆ ਕਾ ਬੂਝਾ ਯਹਿ ਚਰਾਗ। ਨ ਜਾਵੇਗਾ ਮੁਝ ਦਿਲ ਸੇ ਹਿਜਰਤਿ ਕਾ ਦਾਗ। ਯਹਿ ਸੁਨ ਬਾਤ ਮਾਉ ਤੇਰੀ ਕਿਆ ਕਰੇਗੀ। ਤੇਰਾ ਹਾਲ ਵਹੁ ਦੇਖ ਕਰਿ ਮਰੇਗੀ। ਮੁਝੇ ਪਰ ਜੁਦਾਈ ਕਾ ਵਕਤ ਹੂਆ। ਮੈ ਇਸ ਦਰਦ ਗੰਮ ਸੇ ਤੜਫ ਕਰ ਮੂਆ। ਯੇਹੀ ਸੋਜ਼ ਦਿਲ ਕਾ ਸੁਨਾਤਾ ਰਹਾ। ਵਹੁ ਰੋ ਰੋ ਕੇ ਸਿਰ ਖਾਕ ਪਾਤਾ ਰਹਾ। ਕਿ ਨਵਾਬ ਨੇ ਫਿਰ ਬੁਲਾਇਆ ਉਸੀ। ਪਿਆਲਾ ਸਬਰ ਕਾ ਪਿਲਾਇਆ ਉਸੀ। ਕਿ ਐ ਦਰਦ-ਮੰਦਾ ਨਾ ਰੋ ਜ਼ਾਰ ਜ਼ਾਰ। ਜ਼ਰਾ ਸਬਰ ਦਿਲ ਕੋ ਦੇਹੋ ਤੁਮ ਕਰਾਰ। ਤੂ ਅਬ ਛੋੜ ਦੇਹ ਖਿਆਲ ਇਸ ਰਾਹਿ ਕਾ। ਤਵਕਲ ਪਕੜ ਉਸੀ ਦਰ-ਗਾਹਿ ਕਾ। ਅਗਰ ਹੈ ਗਦਾ ਵ ਗਰ ਸ਼ਾਹ ਹੈ। ਵਹੁ ਹਰਿ ਯਕ ਕਾ ਆਖਰ ਯੇਹੀ ਰਾਹਿ ਹੈ। ਨ ਕੁਛ ਗਿਰੀਆ ਜ਼ਾਰੀ ਸੇ ਹਾਸਲ ਹੈ ਮੂਲ। ਖ਼ੁਦਾ ਕੀ ਰਜ਼ਾ ਹੈ ਜੋ ਸਿਰ ਪਰ ਕਬੂਲ। ਬਤਾ ਅਬ ਜੁ ਬਾ ਸ਼ੌਕ ਕਰੋ ਕਿਆ ਫਿਕਰ। ਨਾ ਤਾਬੂਤ ਹਲਤਾ ਰਹੇ ਜੋਰ ਕਰਿ। ਲਗਾ ਕਹਿਨੇ ਮੁਝ ਦਿਲ ਸੇ ਹੈ ਯਹਿ ਸੁਖਨ। ਕਰੂ ਜਾ ਦਫਨ ਉਸਕੋ ਅਪਨੇ ਵਤਨ। ਤੂ ਨਵਾਬ ਆਦਲ ਤੇਰਾ ਸ਼ਾਨ ਹੈ। ਤੇਰੇ ਆਗੇ ਸਭ ਕਾ ਅਹਿਸਾਨ ਹੈ। ਤੋ ਯਹਿ ਮਿਹਰਬਾਣੀ ਮੇਰੇ ਸਾਥ ਕਰਿ। ਪਹੁੰਚਾਵੇ ਯਹਿ ਤਾਬੂਤ ਮੇਰੇ ਸ਼ਹਿਰ। ਤੇਰਾ ਨਾਮ ਦੁਨੀਆਂ ਮੇਂ ਕਾਇਮ ਰਹੇ। ਸਲਾਮਤਿ ਤੇਰਾ ਰਾਜ ਦਾਇਮ ਰਹੇ। ਤੂ ਨਵਾਬ ਬੋਲਾ ਹੈ ਬੇਹਤਰ ਵਲੇ। ਯਹਿ ਤਾਬੂਤ ਗਰਚੇ ਰਵਾਂ ਹੋ ਚਲੇ। ਰਵਾਨ ਹੂਆ ਵਹੁ ਅਪਨੇ ਆਪ ਕੋ। ਚਲਾ ਸ਼ਹਿਰ ਲਖਨਊ ਸੇ ਬਾਪਕੋ। ਵਹੁ ਹੈਰਾਨ ਹੂਏ ਦੇਖ ਅਸਰਾਰ ਰਬ। ਖ਼ੁਦਾ ਨੇ ਤਮਾਸ਼ਾ ਦਿਖਾਇਆ ਅਜਬ ॥੧੩

## ਦਾਸਤਾਨ ਸੰਦੂਕ ਗੁਲਬਦਨ ਨੌ ਨਿਹਾਲ ਕਾ ਆਂਦਾ ਹੈ ਲਖਨਊ।

ਪਿਲਾ ਸਾਕੀਆ ਅਬ ਤੋ ਵਹ ਜਾਮ ਮ। ਮੇਰੀ ਜਾਨ ਦਿਲ ਕਾ ਵਹੁ ਆਰਾਮ ਹੈ। ਤੁਝੇ ਜਾਕਰ ਨੇਕੋ ਮੁਦਤ ਪਈ। ਉਮਰ ਸਾਰੀ ਮੁਝ ਇੰਤਜ਼ਾਰੀ ਰਹੀ। ਹੂਆ ਅਬ ਤੋ ਦਿਲ ਹਮਾਰਾ ਉਦਾਸ। ਕਰੋ ਹਰਿ ਦੂ ਮਯਤ ਕਾ ਦਰ ਕਬਰ ਵਾਸ। ਚਲਾ ਜਲਦ ਲੈ ਜਬ ਸੰਦੂਕ ਕੋ। ਕਿ ਹਰਿ ਦੋ ਵਹੁ ਆਸ਼ਕ ਮਾਸ਼ੂਕ ਕੋ। ਕਿ ਮਨ-ਜ਼ਲ ਬਮਨਜ਼ਲ ਚਲਾ ਲੈ ਸ਼ਿਤਾਬ। ਰਹਾ ਪੀਛੇ ਰੋਤਾ ਬਹੁ ਖ਼ਾਨਾਖ਼ਰਾਬ। ਵਹੁ ਪਹੁਤੇ ਜਬ ਆ ਕੇ ਮਯਤ ਕੇ ਦੇਸ। ਪੜਾ ਸ਼ਹਿਰ ਲਖਨਉ ਮੈ ਆਕਰ ਖ਼ਰੋਸ। ਜੋ ਦੇਖੇ ਜੋ ਪੂਛੇ ਸੁਨੇ ਯਹਿ ਖਿਆਲ। ਵਹੁ ਸਿਰ ਫੇਰ ਕੇ ਬੋਲੇ ਐ ਨੌ ਨਿਹਾਲ। ਉਤਾਰਾ ਵਹੁ ਸੰਦੂਕ ਜਾ ਘਰਿ ਮਨੇ। ਪੜਾ ਸ਼ਹਿਰ ਗੌਗਾ ਬਹਰ ਦਰਮਨੇ। ਸੁਨਾ ਉਸ ਕੀ ਮਾਂ ਨੇ ਜਬ ਐਸਾ ਸਿਤਮ। ਨਾ ਦੇਖਾ ਥਾ ਕਛੁ ਉਮਰ ਮੈ ਉਸ ਨੇ ਗੰਮ। ਲਗੀ ਕਹਿਨੇ ਰੋ ਰੋ ਹੈ ਮੇਰੇ ਨਸੀਬ। ਯਹਿ ਬੇਟਾ ਹਮਾਰਾ ਮੂਆ ਵਹੁ ਗਰੀਬ। ਮੈ ਅਬ ਕਿਆ ਕਰੂ ਬੇਚਾਰੀ ਯਤੀਮ। ਕਿ ਮੁਝ ਪਰ ਹੁਈ ਯਹਿ ਮੁਸੀਬਤ ਗਨੀਮ। ਬੱਚਾ ਮੇਂ ਤੋ ਰੋ ਦੋ

ਕੇ ਮਰ ਜਾਊਂਗੀ। ਮੈ ਰਾਹ ਪਰ ਬੈਠੀ ਖ਼ਬਰ ਪਾਉਂਗੀ। ਬੱਚਾ ਮੁਝ ਕੋ ਤੁਝ ਕਿਉਂ ਜੁਦਾਈ ਦੀਈ। ਮੇਰੇ ਸਾਥਿ ਕਿਉਂ ਥੇ ਵਫਾਈ ਕੀਈ। ਬੱਚਾ ਵਾਸਤਾ ਹੈ ਖ਼ੁਦਾ ਕਾ ਤੁਝੇ। ਮੈ ਮਰਤੀ ਹੂੰ ਸਾਥਿ ਲੈ ਚਲ ਮੁਝੇ। ਅਗਰ ਮੁਝ ਕੋ ਹੋਤੀ ਬੱਚਾ ਯਹਿ ਖਬਰ। ਤੇਰੇ ਸਾਥਿ ਮੈ ਮਾਂਗਤੀ ਦਰਬਦਰ। ਫਕੀਰੀ ਕਾ ਮੈ ਆਪ ਕਰਤੀ ਲਿਬਾਸ। ਪੁਜਾਂਦੀ ਤੁਮਾਰੀ ਮੈ ਉਮੈਦ ਆਸ। ਮੇਰਾ ਏਕ ਬੇਟਾ ਤੂ ਸਾਹਿਬ ਕਮਾਲ। ਤੂ ਨਾਜ਼ੋਂ ਕਾ ਪਰਵਰਦ ਥਾ ਐ ਨੌ ਨਿਹਾਲ। ਮੈਂ ਹੁਣ ਕਿਸ ਕੋ ਲੇ ਕਰਿ ਬੁਲਾਉਂਗੀ ਨਾਮ। ਮੈ ਹੁਨ ਕਿਸ ਕੋ ਅਪਨਾ ਬਤਾਂਉਂਗੀ ਕਾਮ। ਬੱਚਾ ਕਿਸਨੇ ਖੰਜਰ ਚਲਾਇਆ ਤੁਝੇ। ਕਿ ਦਰ ਖ਼ਾਕ ਤਨ ਰੁਲਾਇਆ ਕਿਸੇ। ਨਾ ਬੇਰਹਿਮ ਕੋ ਰਹਿਮ ਆਇਆ ਉਸੀ। ਨਾ ਖ਼ੌਫੇ ਖ਼ੁਦਾ ਦਿਲ ਮੈ ਪਾਇਆ ਉਸੀ। ਕਿ ਮਾਂ ਉਸਕੀ ਬੀ ਹਾਥ ਮਲਤੀ ਰਹੀ। ਵਹੁ ਮਾਨਿੰਦ ਬਾਤੀ ਕੀ ਜਲਦੀ ਰਹੀ। ਕਿ ਜਬ ਯਹਿ ਸੁਨਾ ਥਾ ਅਹਿਮਦ ਅਲੀ। ਪਰੀ ਉਸਕੇ ਘਰ ਮੇ ਯਹਿ ਖਲਵਲੀ। ਵਹੁ ਦੋਨੋ ਆਏ ਥੇ ਚਲ ਮਰਦ ਜਨ। ਵਹੁ ਰੋਤੇ ਥੇ ਕਰਿ ਗੁਲਬਦਨ ਗੁਲਬਦਨ। ਕਰੂੰ ਉਨਕੇ ਮਾਤਮ ਕ ਮੈ ਕਿਆ ਬੀਆਨ। ਵਹਾਂ ਤੰਗ ਹੋਤਿ ਕਾ ਹੁਆ ਮਕਾਨ। ਸਭੀ ਰਲਕੇ ਬੈਠੇ ਥੇ ਮਾਤਮ ਕੋ ਯਾਰ। ਵਹੁ ਰੋਤੇ ਥੇ ਫਰੀਯਾਦ ਕਰ ਜ਼ਾਰ ਜ਼ਾਰ। ਤੁਝੇ ਯਹਿ ਬਨੀ ਥੀ ਨ ਮੁਝ ਕੋ ਕਹਾ। ਨ ਹਰਿਗਿਜ ਤੁ ਭੇਤ ਅਪਨਾ ਮੁਝ ਕੋ ਦੀਆ। ਨਾ ਕੋਈ ਤੇਰੇ ਜੈਸਾ ਵਫਾਦਾਰ ਯਾਰ। ਨ ਹੋਵੇਗਾ ਪੈਦਾ ਕੋਈ ਯਾਤ-ਗਾਰ। ਨ ਤੇਰੇ ਜੇਹੀ ਕਿਸੀ ਕੀ ਸਾਦਗੀ। ਕਿ ਤੈਨੇ ਕੀਈ ਖ਼ਤਮ ਆਸ਼ਕੀ। ਹਮਾਰਾ ਯਹਿ ਦਿਲ ਤੁਮ ਉਪਰਿ ਸ਼ਾਦ ਹੈ। ਤੇਰੇ ਇਸ਼ਕ ਕੋ ਆਫਰੀਂ ਬਾਤ ਹੈ। ਤੁਝੇ ਕਉਨ ਕਹਿਤਾ ਹੈ ਫਿਰ ਯੇਹਿ ਮੂਆ। ਤੇਰਾ ਨਾਮ ਦੁਨੀਆ ਮੇ ਰੌਸ਼ਨ ਹੂਆ। ਕਹਿਆ ਫਿਰ ਯਹਿ ਅਹਿਮਦ ਅਲੀ ਨੇ ਸੁਖ਼ਨ। ਕਰੋ ਉਸ ਕੋ ਬਾਗ ਅੰਦਰਿ ਜਾ ਦਫ਼ਨ। ਵਹੁ ਹੈ ਗੁਲਬਦਨ ਕਾ ਗੁਲਜ਼ਾਰ ਬਾਗ। ਕਰੋ ਕਬਰ ਉਸ ਬੀਚ ਰੌਸ਼ਨ ਚਰਾਗ। ਕਹਾ ਸਭ ਨੇ ਯਹਿ ਬਾਤਿ ਹੈ ਖ਼ੂਬਤਰ। ਨਿਕਾਲੀ ਉਸ ਬਾਗ ਅੰਦਰਿ ਕਬਰ। ਬਸਰਤਾ ਇਸਲਾਮ ਆਹਿ ਦੀਨ। ਕਈ ਹਰਿ ਦੁ ਮੱਯਤ ਦਫਨ ਉਸ ਜ਼ਿਮੀ। ਕਿ ਜਿਸ ਬਾਗ ਕਾ ਪੀਛੇ ਮਜ਼ਕੂਰ ਹੈ। ਉਸੀ ਬਾਗ ਮੇ ਉਸ ਕੋ ਪੁਰ ਨੂਰ ਹੈ। ਕਿ ਪਹੁਚੀ ਦੋ ਆਸ਼ਕ ਕੀ ਮਨਜ਼ਲ ਬਜਾ। ਮੁਰਾਦ ਉਸਕੇ ਦਿਲ ਕੀ ਪੁਜਾਈ ਖ਼ੁਦਾ ।੧੪॥ ਕਿੱਸਾ ਨੌ ਨਿਹਾਲ ਗੁਲਬਦਨ ਸੰਪੂਰਨ

ਸੰਮਤ ੧੯੦੬ ਮਿਤੀ ਕਤੇ ਦਿਨੀ ੧ ਲਿਖਤਮ ਅਤਰਸਿੰਘ

—o—

# ਗੁਲਬਦਨ ਅਰ ਨੌ ਨਿਹਾਲ ਦੀ ਕਹਾਨੀ।

ਲਖਨਊ ਸ਼ਹਿਰ ਵਿੱਚ ਇਕ ਪਟੋਈ ਦੀ ਮਸ਼ਹੂਰ ਦੁਕਾਨ ਸੀ। ਇਸ ਪਟੋਈ ਦੇ ਘਰ ਇਕ ਪੁੱਤਰ ਜਨਮਿਆ ਜਿਸਦਾ ਨਾਮ ਨਉ ਨਿਹਾਲ ਰਖਿਆ। ਨਉ ਨਿਹਾਲ ਦੀ ਸੁੰਦਰਤਾ ਕਵੀ ਬਿਆਨ ਕਰਦਾ ਹੈ :—

ਜਿਹੈ ਨੈਨ ਮਸਤ ਉਸਕੇ ਐਸੇ ਸਿਆਹ।
ਨਜ਼ਰ ਕਰ ਭੁਲਾਤਾ ਵਹੁ ਜਾਤੇ ਕੋ ਰਾਹ।
ਸਭ ਉਸਕੇ ਦੇਖਿ ਕਹੇ ਯਹਿ ਸੁਖਨ।
ਯਹਿ ਬੇਟਾਂ ਪਰੀ ਕਾ ਹੈ ਨਾਜ਼ਕ ਬਦਨ।

ਨਉ ਨਿਹਾਲ ਨੇ ਰੇਸ਼ਮਗਰੀ ਦੇ ਕੰਮ ਵਿੱਚ ਕਮਾਲ ਹਾਸਲ ਕੀਤਾ ਅਰ ਆਪਨੇ ਕਸਬ ਦਾ ਉਸਤਾਦ ਮੰਨਿਆ ਗਿਆ। ਇਸ ਤੋਂ ਉਪਰੰਤ ਉਹ ਹਕੀਮੀ ਵਿੱਚ ਭੀ ਮਾਹਿਰ ਸੀ। ਇਸੇ ਹੀ ਸ਼ਹਿਰ ਵਿੱਚ ਇਕ ਨਾਮਵਰ ਸੁਦਾਗਰ ਰਹਿੰਦਾ ਸੀ, ਜਿਸਦਾ ਨਾਮ ਅਹਿਮਦ ਅਲੀ ਸੀ। ਅਹਿਮਦ ਅਲੀ ਬੜਾ ਅਮੀਰ ਸੀ ਅਰ ਜਹਾਨ ਦੇ ਸਾਰੇ ਸੁੱਖ ਇਸ ਦੇ ਕੋਲ ਮੌਜੂਦ ਸਨ। ਪਰੰਤੂ ਇਸ ਦੇ ਘਰ ਲੜਕਾ ਕੋਈ ਨਹੀਂ ਸੀ। ਕੇਵਲ ਇਕ ਲੜਕੀ ਹੀ ਸੀ। ਕਵੀ ਇਕ ਉਸਦੀ ਤਾਰੀਫ ਕਰਦਾ ਹੈ :—

ਨ ਘਰ ਉਸਕੇ ਬੇਟਾ ਥਾ ਕੋਉ ਪਿਸਰ।
ਮਗਰ ਇਕ ਬੇਟੀ ਥੀ ਸੁੰਦਰ ਚਤਰ ॥।
ਸ਼ਹਨਸ਼ਾਹਿ ਖ਼ੂਬਾਂ ਵ ਰੌਸ਼ਨ ਲਕਾ।
ਜ਼ੁਲੈਖਾ ਕੋ ਕਹਿਤੀ ਹੈ ਸੂਰਤਿ ਕਿਆ ॥
ਹੈ ਨਾਮ ਉਸ ਪਰੀ ਜ਼ਾਦ ਕਾ ਗੁਲਬਦਨ।
ਕਿ ਮਾਨਿੰਦ ਰੁਖ਼ ਉਸ ਕੇ ਗੁਲ ਦਰ ਚਮਨ ॥
ਜ਼ੋ ਮਹਿਤਾਬ ਮੇ ਉਸਕੀ ਸੁਰਖੀ ਪਰੀ।
ਜੋ ਦੇਖੇ ਨਜ਼ਰ ਕੋ ਪਟਕ ਕਰ ਮਰੀ ॥
ਪਲਕ ਤੀਰ ਉਸ ਕੇ ਦੁ ਅਬਰੂ ਕਮਾਨ ॥
ਨਸ਼ਾਨਾ ਥਾ ਬਰ ਸੀਨੇਦੇ ਆਸ਼ਕਾਨ।
ਵਧੁ ਜੋਬਨ ਕੀ ਮਤੀ ਥੀ ਰੌਸ਼ਨ ਜਬੀਨ ॥
ਕੋਈ ਨਾਜ਼ਨੀਨਾ ਮ ਵਹੁ ਨਾਜ਼ਨੀਨ ॥

ਇਕ ਦਿਨ ਗੁਲਬਦਨ ਦਾ ਪਿਤਾ ਤਾਪ ਦਾ ਸ਼ਿਕਾਰ ਹੋ ਗਿਆ, ਬਹੁਤ ਦਵਾਈ ਦਰਮਲ ਕੀਤਾ ਪਰ ਕੋਈ ਫਾਇਦਾ ਨ ਹੋਇਆ। ਅੰਤ ਸਾਰੇ ਹਕੀਮਾਂ ਨੇ ਆਜਜ਼ ਹੋ ਕੇ ਨਉ ਨਿਹਾਲ ਨੂੰ ਬੁਲਾਉਣ ਦੀ ਤਜ਼ਵੀਜ਼ ਕੀਤੀ। ਨੌ ਨਿਹਾਲ ਨੇ ਆ ਕੇ

ਨਬਜ਼ ਦੇਖੀ ਅਰ ਰੋਗ ਉਸਦੀ ਅਮਝ ਆ ਗਿਆ। ਕੁਝ ਦਿਨਾਂ ਵਿੱਚ ਅਹਿਮਦ ਅਲੀ ਰਾਜ਼ੀਹੋ ਗਿਆ। ਗੁਲਬਦਨ ਨੇ ਨੌ ਨਿਹਾਲ ਨੂੰ ਦੇਖਿਆ, ਅੱਖਾਂ ਚਾਰ ਹੋਈਆਂ ਅਰ ਬਸ ਪਰੇਮ ਦਾ ਤੀਰ ਕਲੇਜੇ ਉਤਰ ਗਿਆ। ਇਹ ਭੇਤ ਇਕ ਦਿਨ ਗੁਲਬਦਨ ਨੇ ਆਪਣੀ ਗੋਲੀ ਪਾਸ ਖੋਲਿਆ। ਦੋਹਾਂ ਮਿਲ ਕੇ ਨਉ ਨਿਹਾਲ ਨੂੰ ਘਰ ਬੁਲਾਉਣ ਦੀ ਤਜ਼ਵੀਜ ਕੀਤੀ। ਗੁਲਬਦਨ ਨੇ ਆਪਣੀ ਹਮਾਇਲ ਨੂੰ ਧਾਗਾ ਪਵਾਉਣ ਦਾ ਬਹਾਨਾ ਰਖਕੇ ਗੋਲੀ ਹੱਥੀਂ ਨਉ ਨਿਹਾਲ ਨੂੰ ਘਰ ਸੱਦਿਆ। ਨਉ ਨਿਹਾਲ ਗੁਲਬਦਨ ਪਰ ਆਸ਼ਕ ਤਾਂ ਪਹਿਲ ਹੀ ਸੀ ਪਰ ਹੁਣ ਪਰੇਮ ਦੀ ਗੰਢ ਹੋਰ ਭੀ ਪਕੀ ਪੈ ਗਈ। ਨਉ ਨਿਹਾਲ ਘਰ ਵਾਪਸ ਆਇਆ ਤਾਂ ਸਹੀ ਪਰ ਦਿਲ ਦੀ ਪੂੰਜੀ ਗੁਲਬਦਨ ਦੀ ਭੇਟਾ ਕਰਕੇ। ਕਵੀ ਇਸ ਸਮੇਂ ਦਾ ਨਕਸ਼ਾ ਬੰਨਦਾ ਹੈ—

ਲਈ ਚਾਰਪਾਈ ਕਿਨਾਰੇ ਬਿਛਾ।
ਵਹੁ ਦਰਾਜ਼ ਉਸ ਕੇ ਊਪਰਿ ਬਿਚਾਰਾ ਹੂਆ।
ਨਾ ਖਾਵੇ ਤੁਆਮ ਔਰ ਨਾ ਪੀਵੇ ਆਬ॥
ਨਾ ਆਰਾਮ ਦਰ ਦਿਲ ਨਾ ਨੈਨੋਂ ਮੇਂ ਖ਼ਾਬ॥

ਨਉ ਨਿਹਾਲ ਆਪਣੇ ਦਿਲੀ ਪਰੇਮ ਦਾ ਰਾਜ਼ ਮਾਤਾ ਪਾਸੋਂ ਲੁਕਾਉਂਦਾ ਹੈ। ਉਸਦੀ ਜੁਦਾਈ ਦੀ ਪਹਿਲੀ ਰਾਤ ਕਈਆਂ ਸਾਲਾਂ ਬਰਾਬਰ ਬੀਤੀ। ਅਗਲੇ ਦਿਨ ਨਉ ਨਿਹਾਲ ਗੁਲਬਦਨ ਪਾਸ ਉਸ ਦਿਆਂ ਬਾਕੀ ਗੈਹਣਿਆਂ ਨੂੰ ਧਾਗੇ ਪਾਉਣ ਦਾ ਪੱਜ ਅਰ ਪਹਿਲੇ ਦਿਨ ਦੀ ਉਸ ਪਾਸੋਂ ਕੀਤੀ ਮਜ਼ਦੂਰੀ ਦੀ ਰਕਮ ਵਸੂਲ ਕਰਨ ਦਾ ਬਹਾਨਾ ਰੱਖ ਦਰਸ਼ਨਾਂ ਨੂੰ ਗਿਆ। ਜੋ ਕੁਝ ਗੁਲਬਦਨ ਨੇ ਉਸ ਨੂੰ ਦਿੱਤਾ ਲੈ ਕੇ ਘਰ ਮੁੜਿਆ। ਹੁਣ ਨਉ ਨਿਹਾਲ ਦੀ ਬੇਕਰਾਰੀ ਹੋਰ ਭੀ ਵਧੀਕ ਹੋ ਗਈ। ਗੁਲਬਦਨ ਦੇ ਦਿਦਾਰ ਦਾ ਭੁੱਖਾ ਉਸ ਦੇ ਮਹਿਲ ਦੀ ਇਕ ਪਿਛਲੀ ਬਾਰੀ ਹੇਠ ਖਲੋਤਾ ਰਹਿੰਦਾ ਸੀ। ਰਾਤ ਦਿਨ ਬਸ ਉਸਦਾ ਇਹ ਹੀ ਕਮ ਹੋ ਗਿਆ। ਇਹ ਸ਼ੋਹਰਤ ਖਲਕਤ ਵਿਚ ਫੈਲੀ, ਗੋਲੀ ਦੇ ਕੰਨੀ ਚੜੀ ਉਸ ਜਾ ਗੁਲਬਦਨਨੂੰ ਪਿਤਾਦਾ ਡਰ ਪਾਕੇ ਆਖਿਆ। ਉਸਨੇ ਅੱਗੋਂ ਜਿਵੇਂ ਕਿਵੇਂ ਨਉ ਨਿਹਾਲ ਨੂੰ ਬਾਰੀ ਹੇਠ ਖਲੋਣ ਤੋਂ ਵਰਜ ਦਿੱਤਾ ਅਰ ਬਾਗ਼ ਵਿਚ ਮੁਲਾਕਾਤ ਲਈ ਆਉਣ ਲਈ ਕਿਹਾ। ਨਉ ਨਿਹਾਲ ਨੇ ਕਿਸੇ ਬੀਮਾਰ ਵਾਸਤੇ ਕੁਝ ਤੁਰੰਜਾਂ ਲੈਣ ਲਈ ਬਾਗ ਵਿੱਚ ਆਉਣ ਦਾ ਬਹਾਨਾ ਪਾਇਆ। ਗੁਲਬਦਨ ਅਰ ਨਉ ਨਿਹਾਲ ਦੋਵੇਂ ਤੁਰੰਜਾਂ ਤੋੜਦੇ ਤੇ ਇਕ ਦੂਜੇ ਨੂੰ ਆਪਣੀ ਹਾਲਤ ਬਿਆਨ ਕਰਦੇ ਹਨ। ਆਖਰ ਗੁਲਬਦਨ ਨਉ ਨਿਹਾਲ ਨਾਲ ਅੰਤ ਤੀਕਰ ਵਫ਼ਾਦਾਰੀ ਦਾ ਕੌਲ ਅਕਰਾਰ ਕਰਦੀ ਹੈ:—

ਮੈਂ ਦੇਤੀ ਹੂੰ ਤੁਝ ਸੇ ਈਮਾਨ ਸੇ ਕੌਲ।

ਨ ਕਰਨਾ ਤੋ ਯਕ ਜਾਹ ਦਿਲ ਬੀਚ ਹੌਲ ॥
ਹੈ ਤੁਝ ਪਰ ਦਿਗਰ ਮਰਦ ਮੁਝ ਪਰ ਹਰਾਮ ।
ਮਰੂੰਗੀ ਤੇਰੇ ਆਗੇ ਜਿਉਂ ਸਾਹਿਬ ਕੇ ਕਾਮ ॥

ਨਉ ਨਿਹਾਲ ਉੱਤਰ ਦੇਂਦਾ ਹੈ—

ਮੈਂ ਕਰਤਾ ਹੂੰ ਤੁਝ ਸਾਥਿ ਕੌਲੋ ਕਰਾਰ ।
ਨ ਦਿਲ ਮੇਰਾ ਲਗਤਾ ਹੈ ਮੁਸ਼ਕਲ ਹੈ ਕਾਰ ॥
ਕੀਆ ਉਸਨੇ ਅਪਨੀ ਤਰਫ ਸੇ ਅਦਾ ।
ਕਰੂੰਗਾ ਜੁ ਆਗੇ ਖ਼ੁਦਾ ਕੀ ਰਜ਼ਾ ॥

ਪਰ ਭਾਵੀ ਨੂੰ ਇਨ੍ਹਾਂ ਦਾ ਮੇਲ ਮਨਜ਼ੂਰ ਨਹੀਂ ਸੀ । ਅਹਿਮਦ ਅਲੀ ਦੇ ਕਿਸੇ ਗੁਲਾਮ ਨੇ ਦੋਵਾਂ ਦੀਆਂ ਗੱਲਾਂ ਲੁਕ ਕੇ ਸੁਣੀਆਂ ਅਰ ਗੁਲਬਦਨ ਦੀ ਮਾਂ ਪਾਸ ਜਾ ਕੇ ਦੱਸੀਆਂ । ਗੁਲਬਦਨ ਨੇ ਮਾਂ ਕੋਲੋਂ ਇਸ਼ਕ ਛਿਪਾਇਆ ਅਰ ਵਿਚਾਰੇ ਗੁਲਾਮ ਦੀ ਜੁਤੀਆਂ ਨਾਲ ਭੁਗਤ ਸਵਾਰੀ । ਜਾਂ ਅਹਿਮਦ ਅਲੀ ਨੂੰ ਪਤਾ ਲਗਾ ਤਾਂ ਉਸ ਬੇਟੀ ਨੂੰ ਤਾੜਿਆ ਅਤ ਘਰ ਵਾਲੀ ਨਾਲ ਮਿਲ ਕੇ ਇਕ ਨਾਈ ਨੂੰ ਹੈਦਰਾਬਾਦ ਵਲ ਯੋਗ ਵਰ ਢੂੰਡਣ ਲਈ ਭੇਜ ਦਿਤਾ । ਨਾਈ ਨੇ ਮੀਰਬਾਜ਼ ਨਾਲ ਗੁਲਬਦਨ ਦਾ ਰਿਸ਼ਤਾ ਯੋਗ ਸਮਝ ਕੇ ਕਰ ਦਿੱਤਾ ਅਰ ਸ਼ਾਦੀ ਦਾ ਦਿਨ ਮੁਕੱਰਰ ਹੋ ਗਿਆ । ਜਦ ਨਉ ਨਿਹਾਲ ਅਰ ਗੁਲਬਦਨ ਨੂੰ ਪਤਾ ਲਗਾ ਤਾਂ ਮਨ ਵਿੱਚ ਬਹੁਤ ਦੁਖੀ ਹੋਏ । ਅੰਤ ਵਿਆਹ ਦਾ ਦਿਨ ਨਜ਼ਦੀਕ ਆ ਗਿਆ, ਜੰਞ ਆ ਢੁੱਕੀ । ਵਿਚਾਰੀ ਗੁਲਬਦਨ ਰੋਂਦੀ ਕੁਰਲਾਉਂਦੀ ਨੂੰ ਡੋਲੀ ਪਾ ਕੇ ਲਖਨਊ ਤੋਂ ਹੈਦਰਾਬਾਦ ਲਿਜਾਇਆ ਗਿਆ । ਕਵੀ ਇਸ ਵੇਲੇ ਕਾ ਨਕਸ਼ਾ ਖਿਚਦਾ ਹੈ—

ਉਠਾ ਕਰਿ ਚਲੇ ਲੈ ਕੇ ਡੋਲੀ ਕਹਾਰ ।
ਲਗੀ ਡੋਲੀ ਮੇਂ ਰੋਨੇ ਹੋ ਜ਼ਾਰ ਜ਼ਾਰ ॥
ਕਿ ਫਰਿਯਾਦ ਫਰਿਯਾਦ ਕਰਤੀ ਚਲੀ ।
ਵਹੁ ਹਿਜਰਤ ਕਾ ਗੰਮ ਦਿਲ ਮੇ ਜਰਤੀ ਚਲੀ ॥
ਅਲਾਹੀ ਮੇਰੇ ਦਾਮਨ ਕੋ ਰਾਖ ਤੋ ਪਾਕ ।
ਮੈਂ ਪਾਤੀ ਹੂੰ ਸਿਰ ਗੈਰ-ਮਹਿਰਮ ਕੇ ਖਾਕ ॥
ਅਲਾਹੀ ਤੋ ਮੇਰਾ ਨਿਗੈਬਾਨ ਹੋ ।
ਨਾ ਮੇਰੀ ਅਮਾਨਤ ਕਾ ਨੁਕਸਾਨ ਹੋ ॥

ਦੂਜੇ ਪਾਸੇ ਨਉ ਨਿਹਾਲ ਦੀ ਹਾਲਤ ਬਹੁਤ ਹੀ ਤਰਸ ਯੋਗ ਹੋ ਗਈ । ਉਸ ਦੀ ਹਡੀਂ ਤਾਕਤ ਨਾ ਰਹੀ । ਸੱਭ ਕਾਰ ਵਿਹਾਰ ਛੱਡ ਕੇ ਬੈਠ ਗਿਆ । ਹੁਣ ਨਉ ਨਿਹਾਲ ਕੇਵਲ ਇਕ ਹੀ ਉਮੈਦ ਤੇ ਜੀਉਂਦਾ ਸੀ ਕਿ ਕਹਾਰ ਗੁਲਬਦਨ ਨੂੰ

ਡੋਲੀ ਵਿੱਚ ਪਾ ਜਲਦੀ ਵਾਪਸ ਲਿਆਉਣਗੇ। ਪਰੰਤੂ ਉਸਦੀ ਨਿਰਾਸਤਾ ਹੋਰ ਭੀ ਵਧੀ ਜਾਂ ਕਹਾਰ ਸੱਖਣੀ ਡੋਲੀ ਲੈ ਕੇ ਮੁੜੇ। ਨਉ ਨਿਹਾਲ ਲਖਨਊ ਛਡ ਕੇ ਹੈਦਰਾਬਾਦ ਵਲ ਤੁਰ ਪਿਆ ਅਰ ਹਕਾਕ ਦੀ ਦੁਕਾਨ ਤੇ ਪੁੱਜਾ। ਇਸ ਹਕਾਕ ਦਾ ਇਕ ਲੜਕਾ ਅਬਦਲਕਰੀਮ ਨਾਮ ਬੜਾ ਹੀ ਸੁੰਦਰ ਸੀ। ਨਉ ਨਿਹਾਲ ਨੂੰ ਉਸਦੀ ਮਜਲਸ ਪਸੰਦ ਆਈ ਅਰ ਉਸ ਪਾਸ ਬੈਠਣ ਉੱਠਣ ਲੱਗਾ। ਨਉ ਨਿਹਾਲ ਨੇ ਆਪਣੇ ਗੁਲਬਦਨ ਨਾਲ ਪਰੇਮ ਦਾ ਹਾਲ ਅਬਦਲ ਕਰੀਮ ਪਾਸ ਖੋਲ੍ਹ ਦਿੱਤਾ। ਅਬਦਲ ਕਰੀਮ ਮੀਰਬਾਜ਼ ਦੀ ਭੈਣ ਤੇ ਆਸ਼ਕ ਸੀ।

ਨਉ ਨਿਹਾਲ ਨੇ ਅਬਦਲਕਰੀਮ ਦੀ ਸਲਾਹ ਨਾਲ ਗੁਲਬਦਨ ਦੇ ਮਿਲਾਪ ਲਈ ਫ਼ਕੀਰੀ ਦਾ ਜਾਮਾ ਪਹਿਨ ਲਿਆ ਅਰ ਯਾਰ ਦੇ ਦਰ ਤੇ ਜਾ ਕੇ ਭਿਖਿਆ ਮੰਗੀ। ਦੋਵੇਂ ਇਕ ਦੂਜੇ ਦਾ ਦਰਸ਼ਨ ਦੇਖ ਕੇ ਨਿਹਾਲ ਹੋਏ। ਇਕ ਦਿਨ ਅਹਿਮਦ ਅਲੀ ਦੇ ਕਿਸੇ ਨੌਕਰ ਨੇ ਗੁਲਬਦਨ ਅਰ ਨਉ ਨਿਹਾਲ ਨੂੰ ਇੱਕਠਿਆਂ ਦੇਖਿਆ ਅਰ ਇਸ਼ਕ ਦੀ ਤੋਹਮਤ ਲਗਾਈ। ਜਦ ਮੀਰਬਾਜ਼ ਨੂੰ ਨਉ ਨਿਹਾਲ ਦੇ ਫਕੀਰੀ ਭੇਸ ਵਿੱਚ ਯਾਰ ਦੀ ਭਾਲ ਕਰਨ ਦਾ ਪਤਾ ਲਗਾ ਤਾਂ ਉਸ ਫਕੀਰ ਨੂੰ ਬਹੁਤ ਬੁਰਾ ਭਲਾ ਆਖਿਆ ਅਰ ਅੱਗੋਂ ਘਰ ਆਉਣ ਤੋਂ ਮੋੜ ਦਿੱਤਾ। ਨਉ ਨਿਹਾਲ ਮੁੜਦਾ ਨਹੀਂ, ਯਾਰ ਦੇ ਦਰ ਪੁਰ ਹਕਾਕ ਨੂੰ ਨਾਲ ਲੈ ਕੇ ਭਿਖਿਆ ਦੇ ਬਹਾਨੇ ਜਾਂਦਾ ਹੈ। ਮੀਰਬਾਜ਼ ਅਰ ਨਉਨਿਹਾਲ ਆਪਸ ਵਿੱਚ ਖੈਬੜ ਪੈਂਦੇ ਹਨ। ਮੀਰਬਾਜ਼ ਨਉ ਨਿਹਾਲ ਨੂੰ ਖੰਜਰ ਮਾਰ ਕੇ ਮੌਤ ਦੀ ਘਾਟ ਉਤਾਰ ਦਿੰਦਾ ਹੈ। ਗੁਲਬਦਨ ਨੂੰ ਪਤਾ ਲੱਗਾ, ਓਹ ਫੌਰਨ ਹੀ ਯਾਰ ਕੋਲ ਅੰਤਲੇ ਦਰਸ਼ਨਾਂ ਲਈ ਪੁੱਜੀ। ਪਿਛਲਾ ਕੀਤਾ ਬਚਨ ਯਾਦ ਆਇਆ, ਕਵੀ ਲਿਖਦਾ ਹੈ—

ਕਿ ਸਿਰ ਉਸਕਾ ਧਰ ਅਪਨੇ ਜ਼ਾਨੂ ਉਪਰ। ਕਹੇ ਗੁਲਬਦਨ ਬਾਤ ਰੋਇ ਰੋਇ ਕਰ॥
ਹੈ ਤੁਮ ਸੇ ਕੀਆ ਥਾ ਜੋ ਕੌਲੋਕਰਾਰ। ਮੈਂ ਮਰਨਾ ਤੇਰੇ ਸਾਥਿ ਹੈ ਆਸ਼ਕਰ॥

ਇਤਨਾ ਆਖ ਕੇ ਗੁਲਬਦਨ ਨੇ ਖੰਜਰ ਆਪਣੇ ਜਿਗਰ ਵਿੱਚ ਖੋਭ ਲਈ ਅਰ ਇਕਰ ਪਿਆਰੇ ਦੀ ਰੂਹ ਨਾਲ ਉਸਦੀ ਰੂਹ ਜਾ ਮਿਲੀ। ਮੀਰਬਾਜ਼ ਨਉ ਨਿਹਾਲ ਅਰ ਗੁਲਬਦਨ ਦੀ ਮੌਤ ਦੇਖਕੇ ਬੜਾ ਪਰੇਸ਼ਾਨ ਹੋਇਆ। ਇਸ ਵੇਲੇ ਉਪਰ ਹਕਾਕ ਅਬਦਲ ਕਰੀਮ ਆ ਜਾਂਦਾ ਹੈ ਜਿਸ ਨੂੰ ਵੇਖ ਮੀਰਬਾਜ਼ ਹੋਰ ਵੀ ਘਬਰਾ ਜਾਂਦਾ ਹੈ ਅਰ ਉਸ ਪਾਸ ਰਾਜ਼ ਛਪਾ ਰਖਣ ਦੀ ਬੇਨਤੀ ਕਰਦਾ ਹੈ। ਹਕਾਕ ਮੀਰਬਾਜ਼ ਤੋਂ ਉਸ ਦੀ ਭੈਣ ਦਾ ਰਿਸ਼ਤਾ ਆਪਣੇ ਲਈ ਮੰਗਦਾ ਹੈ ਅਰ ਅਕਰਾਰ ਕਰਦਾ ਹੈ ਜੋ ਇਸਦੇ ਬਦਲੇ ਉਹ ਭੇਤ ਦੀ ਗੰਢ ਕਿਸੇ ਪਾਸ ਭੀ ਨਹੀਂ ਖੋਲੇਗਾ। ਮੀਰਬਾਜ਼ ਇਸ ਮੰਗ ਨੂੰ ਪੂਰਿਆਂ ਕਰਨ ਦਾ ਅਕਰਾਰ ਕਰਦਾ ਹੈ। ਗੁਲਬਦਨ ਅਰ ਨਉ ਨਿਹਾਲ ਨੂੰ ਮੀਰਬਾਜ਼ ਨੇ ਇਕ

ਸੰਦੂਕ ਵਿੱਚ ਪਾ ਕੇ ਜ਼ਮੀਨ ਹੇਠ ਦਫ਼ਨਾ ਦਿੱਤਾ ਅਰ ਭੈਣ ਨੂੰ ਹਕਾਕ ਨਾਲ ਤੋਰਿਆ। ਇਸ ਨਾਤੇ ਨੇ ਮਹੱਲੇ ਦਿਆਂ ਲੋਕਾਂ ਵਿੱਚ ਵਿਚਾਰ ਛੇੜ ਦਿੱਤੀ ਅਰ ਨਵਾਬ ਦੇ ਇਕ ਗੁਲਾਮ ਦੇ ਭੀ ਕੰਨੀ ਇਹ ਗਲ ਜਾ ਚੜ੍ਹੀ। ਉਸ ਸਾਰੀ ਵਾਰਦਾਤ ਨਵਾਬ ਪਾਸ ਜਾ ਆਖੀ। ਨਵਾਬ ਨੇ ਮੀਰਬਾਜ਼ ਅਰ ਹਕਾਕ ਨੂੰ ਪਾਸ ਸੱਦਿਆ ਅਰ ਸਾਰਾ ਹਾਲ ਉਨ੍ਹਾਂ ਪਾਸੋਂ ਪਤਾ ਕੀਤਾ। ਨਵਾਬ, ਨਉ ਨਿਹਾਲ ਅਰ ਗੁਲਬਦਨ ਦੀਆਂ ਲੋਥਾਂ ਨੂੰ ਸੰਦੂਕ ਵਿੱਚ ਮੀਰਬਾਜ਼ ਦੇ ਘਰ ਪਿਆ ਵੇਖਣ ਗਿਆ ਅਰ ਬਹੁਤ ਅਫ਼ਸੋਸ ਕੀਤਾ। ਲੋਕਾਂ ਨੇ ਦੋਵਾਂ ਦੀਆਂ ਲੋਥਾਂ ਨੂੰ ਜੁਦਾ ਕਰਨਾ ਚਾਹਿਆ ਪਰ ਸਫਲਤਾ ਪ੍ਰਾਪਤ ਨਾ ਹੋਈ। ਅਚਾਨਕ ਨਉ ਨਿਹਾਲ ਦਾ ਪਿਤਾ ਬੱਚੇ ਦੀ ਖਬਰ ਲੈਣ ਉੱਥੇ ਆ ਨਿਕਲਿਆ। ਕਿਸੇ ਪਾਸੋਂ ਸਾਰੀ ਹੋਈ ਬੀਤੀ ਸੁਣ ਕੇ ਬਹੁਤ ਰੋਇਆ। ਪਰ ਕੀਹ ਹੋ ਸਕਦਾ ਸੀ। ਨਵਾਬ ਨੇ ਪਰੇਈ ਬੱਚੇ ਦੇ ਪਿਤਾ ਨੂੰ ਧੀਰਜ ਦਿੱਤਾ ਅਰ ਖ਼ਾਲਕ ਦੇ ਭਾਣੇ ਵਿੱਚ ਰਾਜ਼ੀ ਰਹਿਣ ਦਾ ਉਪਦੇਸ਼ ਕੀਤਾ। ਦੋਵਾਂ ਦੀਆਂ ਲੋਥਾਂ ਲਖਨਊ ਪਹੁੰਚਾ ਦਿੱਤੀਆਂ ਗਈਆਂ। ਨਉ ਨਿਹਾਲ ਦੀ ਮਾਤਾ ਨੇ ਦਿਲ ਹਿਲਾ ਦੇਣ ਵਾਲੇ ਕੀਰਨੇ ਪਾਏ। ਗੁਲਬਦਨ ਦੇ ਪਿਤਾ ਅਹਿਮਦ ਅਲੀ ਅਰ ਮਾਤਾ ਤੇ ਸੰਬੰਧੀਆਂ ਨੂੰ ਜਿਉਂ ਜਿਉਂ ਪਤਾ ਲਗਾ, ਵੇਖਣ ਲਈ ਆਏ ਅਰ ਬਹੁਤ ਬਹੁਤ ਰੁਨੇ। ਕਵੀ ਬਿਆਨ ਕਰਦਾ ਹੈ-

ਕਿ ਜਬ ਯਹਿ ਸੁਨਾ ਥਾ ਅਹਿਮਦ ਅਲੀ। ਪਰੀ ਉਸ ਕੇ ਘਰ ਮੇ ਯਹਿ ਖਲਵਲੀ ॥<br>
ਵਹੁ ਦੋਨੋ ਆਏ ਚਲ ਮਰਦ ਜ਼ਨ। ਵਹੁ ਰੋਤੇ ਥੇ ਕਰਿ ਗੁਲਬਦਨ ਗੁਲਬਦਨ ॥<br>
ਕਰੂੰ ਉਨਕੇ ਮਾਤਮ ਕਾ ਮੈਂ ਕਿਆ ਬੀਆਨ। ਵਹਾਂ ਰੰਗ ਹੈਰਤਿ ਕਾ ਹੂਆ ਮਕਾਨ ॥<br>
ਸਭੀ ਰਲ ਕੇ ਬੈਠ ਥੇ ਮਾਤਮ ਕੋ ਯਾਰ। ਵਹੁ ਰੋਤੇ ਫਰੀਯਾਦ ਕਰ ਜ਼ਾਰ ਜ਼ਾਰ ॥

ਗੁਲਬਦਨ ਦੇ ਪਿਤਾ ਨੇ ਆਪਣੇ ਇਕ ਰਮਣੀਕ ਬਾਗ਼ ਵਿੱਕ ਕਬਰ ਪੁਟਾ ਕੇ ਦੋਵਾਂ ਦੀਆਂ ਲੋਥਾਂ ਨੂੰ ਉੱਥੇ ਦਫ਼ਨਾਇਆ ਅਰ ਇਕਰ ਸੱਚੇ ਪਿਆਰੂਆਂ ਦੇ ਸਦੀਵੀ ਮੇਲੇ ਕਰਵਾਏ।

---o---

## ਕਿੱਸਾ ਨੌ ਨਿਹਾਲ ਅਰ ਗੁਲਬਦਨ ਦੇ ਕਲਮੀ ਨੁਸਖੇ

ਮੈਨੂੰ ਯੂਨੀਵਰਸਿਟੀ ਲਾਇਬ੍ਰੇਰੀ ਦੀਆਂ ਲੋਹੇ ਦੀਆਂ ਅਲਮਾਰੀਆਂ ਵਿੱਚੋਂ ਢੂੰਡ ਕਰਦਿਆਂ ਪਹਿਲਾ ਕਲਮੀ ਨੁਸ਼ਖਾ ਕਿੱਸਾ ਨਉ ਨਿਧਾਲ ਅਰ ਗੁਲਬਦਨ ਦਾ ਹੱਥ ਆਇਆ, ਜਿਸਦੇ ਲਿਖਣ ਵਾਲੇ ਦਾ ਨਾਮ ਅਤਰ ਸਿੰਘ ਹੈ ਅਰ ਸੰਮਤ ੧੯੦੬ ਮਿਤੀ ਕਤੇ ਦਿਨ ੧ ਨੂੰ ਲਿਖਿਆ ਗਿਆ।

(Panjab University Library; Accession No. 409; Manuscript No. 555; Title—Kissa Nau Nihal Gul-badan Ka; purchased on 8-12-21.)

ਕਿੱਸਾ ਨੌ ਨਿਹਾਲ ਅਰ ਗੁਲਬਦਨ ਦੇ ਇਸ ਕਲਮੀ ਨੁਸਖੇ ਨੂੰ ਇੱਕ ਹੋਰ ਕਲਮੀ ਨੁਸਖੇ (ਜੋ ਇਸ ਵੇਲੇ ਸਰਦਾਰ ਕਰਤਾਰ ਸਿੰਘ ਜੀ ਗੁਰੂ ਨਾਨਕ ਨਗਰ ਲਾਹੌਰ ਨਿਵਾਸੀ ਦੀ ਪ੍ਰਾਈਵੇਟ ਲਾਇਬਰੇਰੀ ਵਿੱਚ ਪਿਆ ਮਿਲਿਆ ) ਨਾਲ ਮਿਲਾ ਕੇ ਸੋਧਿਆ ਗਿਆ ।

## ਇਸ ਕਿੱਸੇ ਦਾ ਅਸਲ ਕਰਤਾ ਕੌਣ ਹੈ ?

ਇਸ ਕਿੱਸੇ ਦਾ ਅਸਲ ਕਰਤਾ ਕੌਣ ਹੈ ਦਾ ਉੱਤਰ ਦੇਣ ਲਗਿਆਂ ਦੋ ਖਿਆਲ ਦਿਲ ਵਿੱਚ ਆਉਂਦੇ ਹਨ । ਪਹਿਲਾ ਇਹ ਕਿ ਸ਼ਾਇਦ ਕਿੱਸੇ ਦਾ ਕਰਤਾ ਅਤਰ ਸਿੰਘ ਹੀ ਹੋਵੇ । ਕਿਉਂ ਜੋ ਜੇਹੜਾ ਕਲਮੀ ਨੁਸਖਾ ਸਾਨੂੰ ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ ਵਿੱਚ ਪਿਆ ਮਿਲਿਆ ਹੈ ਉਸਦੇ ਅੰਤ ਵਿੱਚ ਲਿਖਿਆ ਹੋਇਆ ਮਿਲਦਾ ਹੈ " ਲਿਖਤਮ ਅਤਰ ਸਿੰਘ " । ਦੂਜਾ ਖਿਆਲ ਇਹ ਹੈ ਕਿ ਕਿੱਸੇ ਦੀ ਰਚਨਾ ਸ਼ਾਇਦ ਭਾਈ ਕਾਨ੍ਹਸਿੰਘ ਜੀ ਬੰਗਾ ਨਿਵਾਸੀ ਨੇ ਕੀਤੀ ਹੋਵੇ । ਕਿਉਂਜੋ ਕਾਨ੍ਹ ਸਿੰਘ ਦੇ 'ਜੰਗ ਨਾਮਾ ਲਾਹੌਰ' ਦੀ ਬੋਲੀ ਰਚਨਾ ਅਰ ਲਿਖਣ ਕਾਲ ਇਸ ਕਿੱਸੇ ਦੇ ਬਹੁਤ ਨੇੜੇ ਆ ਢੁੱਕਦਾ ਹੈ । ਕਾਨ੍ਹ ਸਿੰਘ ਹੁਰਾਂ ਜੰਗ ਨਾਮਾ ਲਾਹੌਰ ਸੰਮਤ ੧੯੦੨ ਨੂੰ ਲਿਖਿਆ ਅਰ ਕਿੱਸਾ ਗੁਲਬਦਨ ਅਰ ਨੌ ਨਿਹਾਲ ਸੰਮਤ ੧੯੦੬ ਨੂੰ ਲਿਖਿਆ ਗਿਆ ।

ਇਕ ਕਿੱਸਾ ਗੁਲਬਦਨ ੧੨੯੦ ਹਿਜਰੀ ਦਾ ਉਰਦੂ ਅੱਖਰਾਂ ਵਿੱਚ ਛਪਿਆ ਯੂਨੀਵਰਸਿਟੀ ਲਾਇਬਰੇਰੀ ਵਿੱਚ ਪ੍ਰੋਫੈਸਰ ਸ਼ੈਰਾਨੀ ਦੀਆਂ ਇਕਤ੍ਰ ਕੀਤੀਆਂ ਹੋਈਆਂ ਪੁਸਤਕਾਂ ਵਿੱਚੋਂ ਮਿਲਿਆ । ਇਸ ਦਾ ਨੰਬਰ ੧੧੩੧ ਹੈ; ਸਫੇ ੨੮ ਹਨ । ਇਸ ਕਿੱਸੇ ਨੂੰ ਪੜ੍ਹਣ ਤੋਂ ਕਈਆਂ ਗੱਲਾਂ ਦਾ ਪਤਾ ਲਗਦਾ ਹੈ ।

(੧) ਇਸ ਕਿੱਸੇ ਦੇ ਅਸਲੀ ਕਰਤਾ ਦਾ ਨਾਮ ਮੁਰਾਦ ਅਲੀ ਸੀ ਜੋ ਫੈਜ਼ ਬਖਸ਼ ਦਿਆਂ ਮਸ਼ਹੂਰ ਸ਼ਗਿਰਦਾਂ ਵਿੱਚੋਂ ਸੀ । ਕਿੱਸੇ ਦੇ ਅੰਤ ਵਿੱਚ ਕਵੀ ਲਿਖਦਾ ਹੈ-ਦਰ ਬਿਆਨ ਖ਼ਾਤਮਾ ਕਿਤਾਬ ।

ਪਿਲਾ ਸਾਕੀਆ ਅਬ ਤੂ ਐਸ' ਸ਼ਰਾਬ । ਕਰੂੰ ਉਸ ਕੇ ਪੀਨੇ ਸੇ ਖ਼ਤਮਅਲ ਕ਼ਿਤਾਬ । ਯਹ ਕਿੱਸਾ ਹੋਇਆ ਹੈ ਮਰਤਬ ਤਮਾਮ । ਇਲਾਹੀ ਹੋ ਮਨਜ਼ੂਰ ਦਰ ਖ਼ਾਸ ਆਮ । ਜੋ ਕੁਝ ਥੀ ਮੇਰੀ ਬੀਚ ਕਾਰੀਗਰੀ । ਬਨਾ ਕਰਕੇ ਯਾਰੋਂ ਕੇ ਆਗੇ ਧਰੀ । ਅਗਰ ਸਮਰ ਪੁਖ਼ਤਾ ਵਾ ਗਰ ਖ਼ਾਮ ਹੈ । ਨਾ ਦੇਣਾ ਕਿਸੇ ਮੁਝ ਕੋ ਅਲ-ਜ਼ਾਮ ਹੈ । ਖ਼ਸੂਸਨ ਜੋ ਬੰਦਾ ਹੈ ਅੰਦਰ ਜਹਾਨ । ਖ਼ਤਾ ਸੇ ਨਾ ਖ਼ਾਲੀ ਹੈ ਏ ਦੋਸ-ਤਾਨ । ਇਲਾਹੀ ਮੈਂ ਬੰਦਾ ਗੁਨਾਹਗਾਰ ਹੂੰ । ਕਜ਼ੀਓਂ ਮੇਂ ਅਪਣੀ ਗਿਰਫ਼ਤਾਰ ਹੂੰ । ਤੇਰੇ ਬਿਨ ਨਹੀਂ ਕੋਈ ਆਮਰਜ਼ਗਾਰ । ਨ ਕੋਈ ਸਵਾ ਤੇਰੇ ਪਰਵਰਦਗਾਰ । ਕਿ ਦੋ ਜਗ ਤੁਮਹਾਰਾ ਜੋ ਯਹ ਰਾਜ ਹੈ । ਕਿ ਪੈਦਾ ਕੀਏ ਕੇ ਤੁਝੇ ਲਾਜ ਹੈ ।

ਮੇਰੀ ਯਹ ਸੁਖ਼ਨ ਤਾ ਕਿਆਮਤ ਤੂ ਰੱਖ। ਮੇਰੇ ਦੋਸਤਾਂ ਕੋ ਤੂ ਦਿਲਸ਼ਾਦ ਰੱਖ। ਮੇਰੀ ਇਸ ਸੁਖ਼ਨ ਕੋ ਤੂ ਮਤ ਯਾਦ ਕਰ। ਮੇਰੇ ਦੋਸਤਾਂ ਕੋ ਦਿਲੀ ਸ਼ਾਦ ਕਰ। ਸੁਖ਼ਨ ਕਾ ਗਰਮ ਉਨ ਸੇ ਬਾਜ਼ਾਰ ਹੈ। ਸੁਖ਼ਨ ਸੰਜ ਹੈ ਜੋ ਖਬਰਦਾਰ ਹੈ। ਜੋ ਕੋਈ ਸੁਖ਼ਨ ਕਾ ਕਦਰਦਾਨ ਹੋ। ਇਲਾਹੀ ਤੂ ਉਨ ਕਾ ਨਿਗਾਹਬਾਨ ਹੋ। ਹੁਨਰਮੰਦ ਜੋ ਹੈ ਵਹੁ ਦਰਕਾਰ ਹੈ। ਸਦਾ ਬੇ ਹੁਨਰ ਦਰ ਜਹਾਨ ਖ੍ਵਾਰ ਹੈ। ਜੋ ਹੈ ਬੇ-ਹੁਨਰ ਉਸ ਕੀ ਰਾਹ ਸੇ ਬਚਾ। ਸੁਖ਼ਨ ਸੰਜ ਮੇਰਾ ਜੋ ਉਸਤਾਦ ਹੈ। ਵਹੁ ਹਰ ਸ਼ੇਅਰ ਕਾ ਸਾਹਿਬ ਦਾਦ ਹੈ। ਕਿ ਹੈ ਫੈਜ਼ਬਖਸ਼ ਉਨ ਕਾ ਮਸ਼ਹੂਰ ਨਾਮ। ਕਿ ਜਿਨ ਕੀ ਮੇਂ ਪੇਚੀ ਕੀਈ ਹੈ ਕਲਾਮ। ਕਿ ਤਾ ਮੈਂ ਹੁਨਰ ਕੋ ਦਿਖਾਤਾ ਰਹੂੰ। ਸਲਾਹ ਉਨ ਕੀ ਸੋਹਬਤ ਸੇ ਪਾਤਾ ਰਹੂੰ। ਮੇਰੇ ਦਿਲ ਮੇਂ ਆਯਾ ਯਹੀ ਹੈ ਖਿਆਲ। ਸੁਨਾਊਂ ਮੈਂ ਉਸਤਾਦ ਕੋ ਕੀਲਕਾਲ। ਯਹ ਕਿੱਸਾ ਬਨਾਯਾ ਮੁਰਾਦ ਅਲੀ। ਹੋਯਾ ਦੀਨ ਮੇਂ ਸ਼ਖਸ ਜੋ ਹੈ ਜਲੀ। ਬਫ਼ਜ਼ਲੇ ਖ਼ੁਦਾ ਅਬ ਹੁਆ ਹੈ ਤਮਾਮ। ਬਹੁਕਮੇ ਮੁਹੰਮਦ ਅਲਖਾਤਮ ਅਲਤੈਹਿ ਸਲਾਮ। (ਸ਼ਬਦਾਰਥ—ਉਨ ਪਰ ਸਲਾਮਤੀ ਹੋ)

(੨) ਅਤਰ ਸਿੰਘ ਨੇ ਕਿੱਸਾ ਗੁਲਬਦਨ ਅਰ ਨਉ ਨਿਹਾਲ ਲਿਖਕੇ ਅੰਤ ਵਿੱਚ ਲਿਖਤਮ ਅਤਰ ਸਿੰਘ ਲਿਖਿਆ, ਜਿਸ ਤੋਂ ਅਸਲ ਕਰਤਾ ਦੇ ਨਾਮ ਬਾਬਤ ਟਪਲਾ ਲਗ ਜਾਂਦਾ ਹੈ।

(੩) ਮੁਰਾਦ ਅਲੀ ਨੇ ਅਸਲ ਕਿੱਸਾ ਲਿਖਤ ਅਤਰ ਸਿੰਘ ਜਾਂ ਕਾਨ੍ਹ ਸਿੰਘ ਬੰਗਾ ਨਿਵਾਸੀ ਵਿਖੇ ਕੁਝ ਵਧੀਕ ਬੰਦ ਪਾ ਦਿੱਤੇ। ਖ਼ਾਸ ਕਰ ਕੇ ਸ਼ੁਰੂ ਵਿੱਚ ਚਾਰ ਸਫੇ ਵਧੀਕ ਦਰਜ ਕੀਤੇ, ਜੋ ਅਸੀਂ ਹੇਠਾਂ ਪਾਠਕਾਂ ਦੀ ਦ੍ਰਿਸ਼ਟੀਗੋਚਰ ਕਰਦੇ ਹਾਂ।

ਕਰੂੰ ਸਿਫਤ ਅੱਵਲ ਨਿਰੰਕਾਰ ਕੀ। ਜੋ ਰਾਖ਼ੇ ਖ਼ਬਰ ਸਾਰੇ ਸੰਸਾਰ ਕੀ। ਜੋ ਪੈਦਾ ਹੈ ਦੁਨੀਆਂ ਮੇਂ ਜਿਨ ਵ ਬਸ਼ਰ। ਵੋਹ ਹਰ ਜੀ ਕੀ ਪਲ ਪਲ ਮੇਂ ਲੇਤਾ ਖ਼ਬਰ। ਕਲੀਦੇ ਦਰੇ ਰਿਜ਼ਕ ਉਸ ਪਾਸ ਹੈ। ਕਿ ਹਰ ਨੇਕ ਬਦ ਕੋ ਤੇਰੀ ਆਸ ਹੈ। ਨਾ ਰਾਖੇ ਖਬਰ ਅਪਨੀ ਬੇਟੀ ਕੀ ਬਾਪ। ਦਿਲੋਂ ਕਾ ਮਾਲਕ ਵਹ ਮਾਲਕ ਹੈ ਆਪ। ਵੋਹ ਐਮਾ ਹੈ ਦਾਨਾ ਗਫੂਰ ਅਲਰਹੀਮ। ਸਭ ਉਸ ਕੇ ਬਰਾਬਰ ਹੈਂ ਸ਼ਾਹੋ ਯਤੀਮ। ਕਿ ਜੈਸਾ ਮਰਾਤਬ ਹੈ ਜਿਸਕਾ ਕੀਆ। ਕਿ ਐਸਾ ਹੀ ਦੁਨੀਆਂ ਮੇਂ ਉਸ ਕੋ ਦੀਆ। ਵੋਹ ਕੁਦਰਤ ਮੇਂ ਐਸਾ ਖ਼ੁਦਾ ਪਾਕ ਹੈ। ਕੀਆ ਆਦਮੀ ਜਿਸ ਨੇ ਅਜ਼ ਖ਼ਾਕ ਹੈ। ਕਈ ਖਾਕਸੋਨ ਅਸਨੀ ਵੋਹ ਬਰਤਰੀ। ਦਈ ਜਿਸ ਕੋ ਮੌਲਾ ਨੇ ਆਦਮ ਗਰੀ। ਨਹੀਂ ਉਸ ਕੀ ਦੁਦਰਤ ਕਾ ਕੁਛ ਅੰਤ ਹੈ। ਕਿ ਯਾਦ ਉਸ ਕੀ ਮੇਂ ਸਭ ਜੀਆ ਜੰਤ ਹੈ। ਕਰਨ ਫਿਕਰ ਦਾਨਾ ਹਜ਼ਾਰੋਂ ਹਜ਼ਾਰ। ਨਾ ਕੁਛ ਉਸ ਕੀ ਕੁਦਰਤ ਕਾ ਆਵੇ ਸੁਮਾਰ। ਹੈ ਤੋਹੀਦ ਉਸਕਾ ਈ ਦਰਯਾ ਅਮੀਕ। ਕੇਹ ਉਸ ਬੈਹਰ ਵੋਹਦਤ ਮੇ ਸਭ ਹੈਂ ਗ਼ਰੀਕ। ਮੁਨਜ਼ਮ ਜੋ ਹਰ ਇਲਮ ਖ਼ੁਦ ਤੇਜ਼ ਹੋਸ਼।

ਹਸਾਬੇ ਕੁਨਦ ਲੇਕ ਆਖਰ ਖਮੋਸ਼ । ਨਾ ਪਾਯਾ ਕਿਸੀ ਉਸਕਾ ਕੁਛ ਇਨਤਹਾ । ਮਗਰ ਖਬਰ ਜੀਅਬ ਮੁਹੱਮਦ ਖ਼ੁਦਾ ।

ਦਰ ਨਾਅਤ ਹਜ਼ਰਤ ਸਲ ਲਲਾ ਹੋ ਵਾ ਸਲਮ* ।

ਕੇਹ ਜਬ ਲਗ ਮੇਰੇ ਮੇਂ ਕੇਹਨੇ ਕੀ ਹੈ ਜ਼ਬਾਨ । ਸਨਾਏ ਮੁਹੰਮਦ ਮੈਂ ਤਬ ਲਗ ਕਹਾਂ । ਕਿ ਜਿਸ ਕੀ ਸਿਫ਼ਤ ਹਕ ਨੇ ਅੱਵਲ ਕਰੀ । ਦੋ ਆਲਮ ਕੋ ਉਸ ਨਾਮ ਸੇ ਬਰਤਰੀ । ਖ਼ੁਦਾ ਨੇ ਫਰਿਸ਼ਤੇ ਜੋ ਪੈਦਾ ਕੀਏ । ਮਰਾਤਬ ਬੜੇ ਸਬ ਸੇਂ ਉਸ ਕੋ ਦੀਏ । ਓਹ ਹਾਜ਼ਰ ਬੇ ਖਿਦਮਤ ਮੇਂ ਹਰ ਸੁਬਾ ਸ਼ਾਮ । ਵੋਹ ਰਹਿਤੇ ਸਦਾ ਦਸਤ ਬਸਤਾ ਮਦਾਮ । ਮੁਹੰਮਦ ਕੇ ਦੀਦਾਰ ਕੀ ਚਾਹ ਕਰ । ਬੁਲਾਇਆ ਖ਼ੁਦਾ ਅਰਸ਼ ਕੁਰਸੀ ਊਪਰ । ਕਿ ਮਾਅਰਾਜ ਮੇਂ ਜਬ ਗਏ ਥੇ ਰਸੂਲ । ਕੀਆ ਉਸ ਕਾ ਦੀਦਾਰ ਮੌਲਾ ਕਬੂਲ । ਥੇ ਅਫਲਾਕ ਊਪਰ ਜਿਤਨੇ ਅੰਬੀਆ । ਲਗੇ ਕੈਹਨੇ ਵੋਹ ਮਰਹਵਾ ਮਰਹਵਾ । ਖ਼ੁਦਾ ਯਾ ਬਹਕ ਮੁਹੰਮਦ ਰਫੀਕ । ਕੇਹ ਦਰ ਰੋਜ਼ ਮੈਹਸ਼ਰ ਹੋ ਮੇਰਾ ਸ਼ਫੀਕ । ਮੇਰਾ ਹਾਲ ਮਾਲੂਮ ਤੁਝ ਕੋ ਸਭੀ । ਕਰੋ ਕੁਛ ਕਰਮ ਐ ਹਯਾਤ ਅਲ ਨਬੀ । ਹਜ਼ਾਰੋਂ ਦਰੂਦ ਵਾ ਹਜ਼ਾਰੋਂ ਸਲਵਾਤ । ਬਹ ਅਰਵਾਹ ਅਨ ਸਰੂਰ ਪਾਕਜ਼ਾਤ । ਹੈ ਲਾਇਕ ਮੁਝ ਮੈਂ ਕਰੂ ਜਾਨ ਨਸਾਰ । ਊਪਰ ਮੁਸਤਫਾ ਕੇ ਜੋ ਹੈਂ ਚਾਰ ਯਾਰ ।

ਦਰ ਮਨਾਕਬ ਚਹਾਰ ਯਾਰ ਰਦੇ ਯਲਾ ਹੋ ਅਨ ਹੋ † ।

ਅਬੂ ਬਕਰ ਅਸਮਾਨ ਅਮਰ ਬਾ ਹਯਾ । ਚਹਾਰਮ ਅਲੀ ਸ਼ਾਹ ਹਕ ਰਾਹ-ਨੁਮਾ । ਹੈ ਬੇਟੀ ਨਬੀ ਕੀ ਜੋ ਖ਼ੇਰ ਅਲਨਸਾ । ਹੈ ਮਰਯਮ ਸੇ ਜਿਸਕਾ ਮਰਾਤਬ ਬੜਾ । ਦੋ ਫਰਜ਼ੰਦ ਉਸ ਕੇ ਹਸਨ ਔਰ ਹੁਸੈਨ । ਨਬੀ ਔਰ ਅਲੀ ਕੀ ਓਹ ਥੀ ਨੂਰ ਐਨ । ਮੈ ਸਲਵਾਤ ਭੇਜੂੰ ਦਰੂਦ ਵਾ ਸਲਾਮ । ਬਾ ਆਨ ਪੰਜਤੰਨ ਪਾਕ ਬਾਰਾਨ ਅਮਾਮ ।

ਮਨਾਜਾਤ ਬਜਨਾਬ ਬਾਰੀ ਤਾਲਾ ਅਜ਼ਾ ਵਾ ਇਸਮੇ ਹੂ¶ ।

ਇਲਾਈ ਤੁਫੈਲ ਸ਼ਾਹੇ ਮੁਸਤਫਾ । ਕਰਮ ਕਰ ਮੈਂ ਆਜਜ਼ ਕੋ ਦੇਹ ਮੁਦਆ । ਤਫੈਲ ਬਅਰਵਾਹ ਜੋ ਜਨਤੀ । ਜੋ ਕਰਤਾ ਹੈ ਯਾ ਅਮਤੀ ਅਮਤੀ । ਤੇਰੇ ਬੇ ਕਹੂੰ ਕਿਸ ਕੋ ਫਰਿਯਾਦ ਕਰ । ਮੈਂ ਆਜਜ਼ ਕੋ ਇਸ ਗ਼ਮ ਸੇ ਆਜ਼ਾਦ ਕਰ । ਕੇਹ ਯਹ ਗ਼ਮ ਮੇਰੇ ਦਿਲ ਸੇ ਜਾਤਾ ਨਹੀਂ । ਮੈਂ ਤੁਝ ਬਿਨ ਦਵਾ ਔਰ ਖਾਤਾ ਨਹੀਂ । ਹੈ ਮਾਲੂਮ ਤੁਝ ਕੋ ਜੋ ਹੈ ਮੇਰਾ ਹਾਲ । ਖ਼ੁਦਾਯਾ ਤੂ ਇਸ ਗ਼ਮ ਸੇ ਮੁਝ ਕੋ ਨਿਕਾਲ ।

---

* ਮੁਹੰਮਦ ਸਾਹਿਬ ਦੀ ਤਾਰੀਫ ਵਿੱਚ ।

† ਚਾਰ ਯਾਰਾਂ ਦੀ ਤਾਰੀਫ ਵਿੱਚ, ਅੱਲਾ ਉਨ ਪਰ ਰਾਜ਼ੀ ਹੋ ।

¶ ਖ਼ੁਦਾ ਦਾ ਨਾਮ ਬਲੰਦ ਹੈ ।

ਇਲਾਹੀ ਬਹੁਰਮਤ ਸ਼ਹੇ ਗ਼ੌਂਸ ਪਾਕ। ਹੈ ਮੇਰੀ ਦਵਾ ਜਿਸ ਕੀ ਕਦਮੋਂ ਕੀ ਖ਼ਾਕ। ਇਲਾਈ ਬਾਇਜ਼ਾ ਅਜ਼ਾਨ ਪਾਕ ਦੀਨ, ਹੈ ਨਾਮ ਜਿਨਕਾ ਸ਼ਾਹੇ ਮਹੀ ਉਲਦੀਨ। ਬਅਕਰਾਮ ਆਂ ਸਰਵਰੇ ਦੋ ਜਹਾਨ। ਕੀਆ ਜਿਸਨੇ ਬਗ਼ਦਾਨ ਜਨਤ ਨਸ਼ਾਨ। ਬਹਕ ਸਹਿਨਸ਼ਾਹ ਪੀਰਾਨ ਪੀਰ। ਕਿ ਦਰਮਾਂਦਗਾਂ ਰਾ ਵੋਹ ਹੈ ਦਸਤਗੀਦ। ਹੈ ਦੋ ਜਗ ਮੇਂ ਜਿਸ ਕੀ ਆਲੀ ਜਨਾਬ। ਹੈ ਰੋਸ਼ਨ ਜ਼ਮਾਨੇ ਮੇਂ ਜਿਉਂ ਆਫ਼ਤਾਬ। ਤਫੈਲ ਉਸਕੀ ਮੇਰਾ ਮੁਦਆ ਕਰ ਕਬੂਲ। ਹੈ ਖ਼ੁਸ਼ਨੂਦ ਜਿਸ ਪਰ ਮੁਹੰਮਦ ਰਸੂਲ। ਖ਼ੁਦਾਯਾ ਮੈਂ ਆਯਾ ਹੂੰ ਉਮੀਦਵਾਰ। ਹਮਾਇਤ ਮੇਂ ਲਾਯਾ ਹੂੰ ਵੋਹ ਸ਼ਾਹਸਵਾਰ। ਕੀਆ ਮੁਝ ਕੋ ਇਸ ਗ਼ੰਮ ਨੇ ਅੰਦਰ ਕਫਸ। ਨ ਰਖਤਾ ਹੂੰ ਗੈਰ ਅਜ਼ ਤੂ ਫਰਿਯਾਦ ਰਸ। ਜ਼ੇ ਅਸੀਆਨ ਮਨ ਹੈ ਬਲਰਜ਼ਦ ਜ਼ਮੀਨ। ਖ਼ੁਦਾਯਾ ਤੂ ਹੈ ਅਰੈਹਮ ਅਲਰਾਹਮੀਨ।

ਦਰ ਬਿਆਨ ਮਦਹਾ ਉਸ਼ਤਾਦ ਵਾ ਗ਼ੈਰੋ ਹੂ ਵਾ ਉਜ਼ਰਾਤ*।

ਲਿਆ ਸਾਕੀਆ ਭਰ ਕੇ ਵੈਹਦਤ ਕਾ ਜਾਮ। ਕਰੂੰ ਪੀ ਕੇ ਉਮਤਾਦ ਕੋ ਅਬ ਸਲਾਮ। ਕੇਹ ਬਰ ਹਕ ਹਮਾਰਾ ਜੋ ਉਸਤਾਦ ਹੈ। ਮੇਰਾ ਦਿਲ ਉਨਹੋਂ ਸੇ ਬਹੁਤ ਸ਼ਾਦ ਹੈ। ਸ਼ਾਗਿਰਦੋਂ ਮੇਂ ਮੁਝ ਕੋ ਖ਼ਲੀਫਾ ਕੀਆ। ਅਦਬ ਔਰ ਕਵਾਇਦ ਤਮਾਮੀ ਦੀਆ। ਕੇਹ ਇਸ ਫੈਜ਼ ਸੇ ਮੈਂ ਹੁਆ ਫ਼ੈਜ਼ਯਾਬ। ਜੋ ਹੈ ਫ਼ੈਜ਼ਬਖ਼ਸ਼ ਉਨ ਕਾ ਆਲੀ ਖ਼ਤਾਬ। ਸਲੂਕ ਵਾ ਨਜ਼ਮ ਔਰ ਬੈਹਰੀਨ ਜਬ ਬਤਰ। ਕੇਹ ਸੁਨਤੇ ਹੀ ਹੋ ਸੰਗਦਿਲ ਜੋ ਅਸਰ। ਫੜੇਂ ਜਬ ਕਿਤਾਬੋਂ ਖ਼ੁਸ਼ ਅਲਹਾਲ ਮੇਂ। ਫਸੀ ਤੂਤੀ ਮਕਤਬ ਕੀ ਜ਼ੰਦਾਨ ਮੇਂ। ਬੜੇ ਲਫਜ਼ ਮਾਅਨੀ ਕੇ ਹੈਂ ਫ਼ੈਜ਼ਯਾਬ। ਕਿ ਖੋਲੇਂ ਗਿਰਾਹ ਜੋ ਮਅਮਾ ਕਤਾਬ। ਅਗਰ ਇਸ ਮੇਂ ਹੋਵੇ ਖ਼ਤਾ ਕਾ ਹਰਫ਼। ਮੇਂ ਪਾਊਂਗਾ ਉਨਕੀ ਸਲਾਹ ਸੇ ਸ਼ਰਫ਼। ਮੈਂ ਕਰਤਾ ਹੂੰ ਖ਼ਿਦਮਤ ਮੇਂ ਅਰਜ਼ ਪੁਕਾਰ। ਜ਼ਮਾਨਾ ਮੇਂ ਆਲੀ ਜੋ ਹੈਂ ਨਾਮਦਾਰ। ਜੋ ਦੇਖੇ ਹਮਾਰਾ ਸੁਖ਼ਨ ਫੋਲ ਕਰ। ਤਰਾਜ਼ੂ ਅਕਲ ਕਾ ਫੜੇ ਤੋਲ ਕਰ। ਕਿ ਹਰ ਇਕ ਕੋ ਖ਼ੁਦ ਖ਼ੁਦ ਕੀ ਫੈਹਮੀਦ ਹੈ। ਫ਼ਰਜ਼ ਕਰਨੀ ਹਰ ਏਕ ਕੋ ਦੀਦ ਹੈ। ਨਜ਼ਰ ਇਸ ਮੇਂ ਆਵੇ ਜੋ ਹਰਫ਼ ਖ਼ਤਾ। ਕਰੋ ਸਾਫ਼ ਮੁਝ ਪਰ ਜ਼ ਬੇਹਰੇ ਖ਼ੁਦਾ। ਕੇਹ ਹੈ ਸ਼ੇਅਰ ਮਾਨੰਦ ਗੁਲਹਾਏ ਬਾਗ਼। ਹੋਵੇ ਜਿਸ ਕੀ ਬੂ ਸੇ ਮਅਤਰ ਦਮਾਗ਼। ਜ਼ ਜਿਸ ਗੁਲ ਮੇਂ ਬੂਏ ਅਤਾਰ ਹੈ। ਨਹੀਂ ਗੁਲ ਵੋਹ ਖ਼ਾਰ ਕਾ ਖ਼ਾਰ ਹੈ। ਹੈ ਲਾਇਕ ਸੁਖ਼ਨ ਸੰਜ ਕੋ ਯਹ ਕਿਆਸ। ਹੋ ਅਤਾਰ ਹਰ ਬੂ ਕੀ ਰਾਖੇ ਸ਼ਨਾਸ। ਨ ਜਾਨੇ ਤਫਾਵਤ ਬਅਤਰ ਵ ਫਲੇਲ। ਨ ਅਤਾਰ ਹੈ ਵੋਹ ਫਰੋ-ਸੰਦਾ ਤੇਲ। ਮੈਂ ਦੇਖਾ ਜ਼ਮਾਨੇ ਮੇਂ ਬਾਅਜ਼ੋਂ ਕਾ ਹਾਲ। ਕੇਹ ਨਾਹਕ ਵੋਹ ਕਰਤੇ ਹੈਂ ਬਸ ਕੀਲ ਕਾਲ। ਨਹੀਂ ਦਿਲ ਸੇ ਕੁਛ ਜਾਨਤੇ ਬੂਜਤੇ। ਖਲਾਇਕ ਕੋ

* ਉਸਤਾਦ ਅਰ ਹੋਰਨਾਂ ਦੀ ਤਾਰੀਫ ਵਿਖੇ, ਅਰ ਆਪਣੇ ਵੱਲੋਂ ਉਜ਼ਰ।

ਨਾਹਕ ਪੜੇ ਪੂਛਤੇ । ਖ਼ਿਰਦਮੰਦ ਹੋਗਾ ਜੋ ਮਰਦ ਅਸੀਲ । ਕਰੇ ਪਰਦਾ ਪੋਸ਼ੀ ਮੇਰੀ ਫੀ ਸਬੀਲ । ਨ ਗਰ ਪਰਦਾ ਪੋਸ਼ੀ ਕੀ ਤਾਕਤ ਧਰੇ । ਵ ਅਸਲਾਹ ਕੀ ਮੇਹਰਬਾਣੀ ਕਰੇ । ਜੋ ਦੇਖੇ ਪੜ੍ਹੇ ਔਰ ਸੁਨੇ ਯਹ ਕਿਤਾਬ । ਕਰੇ ਮੇਰੇ ਹਕ ਮੇਂ ਦੁਆ ਫੀ ਅਲਸਵਾਬ । ਯੇਹ ਕਿੱਸਾ ਬਨਾਯਾ ਮੈਂ ਕਰ ਕਰ ਤਮੀਜ਼ । ਹੋਵੇ ਯਾ ਇਲਾਹੀ ਬਹਰ ਦਿਲ ਅਜ਼ੀਜ਼ ।

## ਸਬਬ ਤਾਲੀਫ* ।

ਲਿਆ ਸਾਕੀਆ ਭਰ ਕੇ ਗ਼ਫਲਤ ਕੀ ਮੈ । ਕਿ ਪੀ ਪੀ ਕੇ ਹੋਵੇ ਮੇਰੇ ਦੁਸ਼ਮਨ ਕੋ ਕੈ । ਕਦਹੇ ਭਰ ਕੇ ਲਾ ਸਾਕੀ ਰੰਗੀਨ ਕਾ । ਪਿਆਲਾ ਹੋਵੇ ਚੀਨ ਮਾਚੀਨ ਕਾ । ਜੋ ਹੈ ਯਾਰ ਜਾਨੇ ਕਰੇ ਨੋਸ਼ ਜਾਨ । ਕਰੂੰ ਉਨਕੀ ਆਗੇ ਹਕੀਕਤ ਬਿਆਨ । ਹਮਾਰੇ ਵਤਨ ਕੇ ਹੈਂ ਸੱਯਦ ਦੋ ਚਾਰ । ਬਮੂਜਬ ਇਲਮ ਥੇ ਹਮਾਰੇ ਵੋਹ ਯਾਰ । ਗਏ ਥੇ ਵੋਹ ਦੱਖਣ ਕੋ ਬੈਹਰ ਮਵੀਦ । ਥੇ ਲਖਨਊ ਕੇ ਬੀਚ ਉਨ ਕੇ ਮਰੀਦ । ਮਰੀਦੋਂ ਸੇ ਜਬ ਵੋਹ ਹੁਏ ਬੈਹਰਵਰ । ਜੋ ਕਿਸਮਤ ਥਾ ਲੇ ਉਨ ਸੇ ਆਏ ਵੋਹ ਘਰ । ਲਗੇ ਕੈਹਨੇ ਆਕਰ ਮਿਲੇ ਜਬ ਮੁਝੇ । ਤਮਾਸ਼ਾ ਜੋ ਦੇਖਾ ਕਹੂੰ ਕਿਆ ਤੁਝੇ । ਸੁਨੀ ਉਨ ਸੇ ਜਬ ਯੋਹ ਹਕੀਕਤ ਤਮਾਮ । ਸੁਨਾਤਾ ਹੂੰ ਅਬ ਦਾਸਤਾਨ ਵਾ ਅਲਸਲਾਮ

ਇਸ ਤੋਂ ਅੱਗੇ ਕਿੱਸਾ ਸ਼ੁਰੂ ਹੁੰਦਾ ਹੈ ਜੋ ਠੀਕ ਉਹ ਹੀ ਹੈ, ਜੋ ਅਤਰ ਸਿੰਘ ਨੇ ਲਿਖਿਆ ਅਰ ਜਿਸ ਦਾ ਉਤਾਰਾ ਅਸੀਂ ਇਕ ਹੱਥ ਲਿਖੀ ਤੋਂ ਪੈਹਲੇ ਦੇ ਚੁੱਕੇ ਹਾਂ ।

( ਬਲਦੇਵ ਸਿੰਘ )

-o—

* ਅਥਵਾ ਰਚਨਾ ਕਰਨ ਦਾ ਕਾਰਨ ।

# ਕੂੜ ਕਿ ਸੱਚ ?

ਸਲੋਕ ਮਹੱਲਾ ੧ । ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ । ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ । ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨਣਹਾਰੁ । ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ । ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ । ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ । ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ । ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ । ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥ ੧ ॥ ( ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾਂ ੪੬੮ )

ਕਮਲਾ ਆਪਣੇ ਹਿਰਦੇ ਵਿੱਚ ਇਹ ਪ੍ਰਤੀਤ ਕਰ ਚੁੱਕੀ ਸੀ ਕਿ ਸੰਸਾਰ ਦਿਆਂ ਸੁੱਖਾਂ ਵਿੱਚ ਉਸਦਾ ਕੋਈ ਹਿੱਸਾ ਨਹੀਂ ਰਿਹਾ । ਉਸ ਦੀ ਮਾਤਾ ਉਸ ਲਈ ਸਾਰਾ ਸੰਸਾਰ ਸੀ ਪਰ ਹੁਣ ਉਹ ਵੀ ਅਕਾਲ ਪੁਰਖ ਦੇ ਭਾਣੇ ਵਿੱਚ ਪਰਲੋਕ ਸਿਧਾਰ ਚੁੱਕੀ ਸੀ । ਅਜ ੨੮ ਸਤੰਬਰ ੪੩ ਨੂੰ ਕਿਸੇ ਦੇ ਅਜਗੈਬੀ ਅਰ ਅਚਾ-ਨਕ ਦਿਦਾਰੇ ਨੇ ਉਸ ਦੇ ਅੰਦਰ ਕੁਝ ਅਨੋਖੀ ਜਹੀ ਜੀ ਪੀੜਾ ਛੇੜ ਦਿੱਤੀ ਅਰ ਉਸ ਦਾ ਰੋਮ ਰੋਮ ਨਿਹਾਲ ਹੋਵਣ ਲੱਗਾ । ਉਹ ਘਰ ਗਈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠਕੇ ਵਾਕ ਲਿਆ—ਲੋਭ ਲਹਰਿ ਅਤਿ ਨੀਝਰ ਬਾਜੈ ਕਾਇਆ ਡੂਬੈ ਕੇਸਵਾ ॥ ੧ ॥ ਸੰਸਾਰੁ ਸਮੁੰਦੇ ਤਾਰਿ ਗੋਬਿੰਦੇ । ਤਾਰਿ ਲੈ ਬਾਪ ਬੀਠਲਾ ॥ ੧ ॥ ਰਹਾਉ ॥ ਅਨਿਲ ਬੇੜਾ ਹਉ ਖੇਵਿ ਨ ਸਾਕਉ ਤੇਰਾ ਪਾਰਿ ਨ ਪਾਇਆ ਬੀਠੁਲਾ ॥ ੨ ॥ ਹੋਹੁ ਦਇਆਲੁ ਸਤਿਗੁਰ ਮੇਲਿ ਤੂ ਮੋ ਕਉ ਪਾਰਿ ਉਤਾਰੇ ਕੇਸਵਾ ॥੧॥ ਨਾਮਾ ਕਹੈ ਹਉ ਤਰਿ ਭੀ ਨ ਜਾਨਉ॥ ਮੋ ਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ ॥ ੪ । ੨ ॥ ( ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੧੯੬, ੧੧-੧੨-੧੯੪੩ ) ਕਮਲਾ ਨੂੰ ਇਸ ਦੇ ਮਗਰੋਂ ਇਵੇਂ ਪਰਤੀਤ ਹੋਵਨ ਲੱਗਾ ਜਿਵੇਂ ਹਰਿ ਦੀ ਅਤਯੰਤ ਮੇਹਰ ਹੋਈ, ਸਜਨ ਆਪ ਤੁਠਾ ਹੈ । ਇਸ ਤੋਂ ਪਹਿਲੋਂ ਉਹ ਅੰਮ੍ਰਿਤ ਨੂੰ ਇਕ ਓਪਰੀ ਜਹੀ ਬੇਲੋੜੀ ਸ਼ੈ ਪਰਤੀਤ ਕਰਦੀ ਹੁੰਦੀ ਸੀ ਪਰ ਅਜ ਦਿਨ ਐਤਵਾਰ,੧੯ ਦਸੰਬਰ, ੪੩ ਨੂੰ ਉਹ ਗੁਰਦੁਆਰੇ ਗਈ ਅਰ ਬਾਟੇ ਦਾ ਅੰਮ੍ਰਿਤ ਛਕਿਆ ਤੇ ਸਿਖੀ ਦਾ ਚਿਨ੍ਹ ਕਿਰਪਾਨ ਧਾਰਨ ਕੀਤੀ । ਉਸ ਦਾ ਦਿਲ ਅਜੇ ਵੀ ਕਿਸੇ ਕਿਸੇ ਵੇਲੇ ਡੋਲ ਜਾਂਦਾ ਸੀ । ਸੰਸਾਰ ਸਮੁੰਦਰ ਦੀਆਂ ਅਨੇਕਾਂ ਲੈਹਰਾਂ ਨੇ ਕਮਲਾ ਨੂੰ ਪਛਾ-ੜਿਆ ਅਰ ਓਹ ਜੀ ਨੂੰ ਢਾਰਸ ਦੇਵਣ ਲਈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨ ਲੱਗੀ । ਅਵਾਜ਼ਾ ਆਇਆ—ਵਡਹੰਸੁ ਮਹੱਲਾ ੧ ॥ ਆਵਹੁ ਮਿਲਹੁ ਸਹੇ-ਲੀਹੋ ਸਚੜਾ ਨਾਮੁ ਲਏਹਾਂ । ਰੋਵਹ ਬਿਰਹਾ ਤਨ ਕਾ ਅਪਣਾ ਸਾਹਿਬੁ ਸੰਮਾਲੇਹਾਂ । ਸਾਹਿਬੁ ਸਮਾਲਿਹ ਪੰਥੁ ਨਿਹਾਲਿਹ ਅਸਾ ਭੀ ਓਥੈ ਜਾਣਾ । ਜਿਸ ਕਾ ਕੀਆ ਤਿਨ ਹੀ ਲੀਆ ਹੋਆ ਤਿਸੈ ਕਾ ਭਾਣਾ । ਜੋ ਤਿਨਿ ਕਰਿ ਪਾਇਆ ਸੁ ਆਗੈ ਆਇਆ

ਅਸੀ ਕਿ ਹੁਕਮੁ ਕਰੇਹਾ । ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏਹਾ ॥ ੧ ॥ ਮਰਣੁ ਨ ਮੰਦਾ ਲੋਕਾ ਆਖੀਐ ਜੇ ਮਰਿ ਜਾਣੈ ਐਸਾ ਕੋਇ । ਸੇਵਿਹੁ ਸਾਹਿਬੁ ਸੰਮ੍ਰਥੁ ਆਪਣਾ ਪੰਥੁ ਸੁਹੇਲਾ ਆਗੈ ਹੋਇ । ਪੰਥਿ ਸੁਹੇਲੈ ਜਾਵਹੁ ਤਾਂ ਫਲੁ ਪਾਵਹੁ ਆਗੈ ਮਿਲੈ ਵਡਾਈ । ਭੇਟੈ ਸਿਉ ਜਾਵਹੁ ਸਚਿ ਸਮਾਵਹੁ ਤਾਂ ਪਤਿ ਲੇਖੈ ਪਾਈ । ਮਹਲੀ ਜਾਇ ਪਾਵਹੁ ਖਸਮੈ ਭਾਵਹੁ ਰੰਗ ਸਿਉ ਰਲੀਆ ਮਾਣੈ । ਮਰਣੁ ਨ ਮੰਦਾ ਲੋਕਾ ਆਖੀਐ ਜੇ ਕੋਈ ਮਰਿ ਜਾਣੈ ॥ ੨ ॥ ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ । ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ । ਦਰਗਹ ਮਾਣੁ ਪਾਵਹਿ ਪਤਿ ਸਿਉ ਜਾਵਹਿ ਆਗੈ ਦੂਖੁ ਨ ਲਾਗੈ । ਕਰਿ ਏਕੁ ਧਿਆਵਹਿ ਤਾਂ ਫਲੁ ਪਾਵਹਿ ਜਿਤੁ ਸੇਵਿਐ ਭਉ ਭਾਗੈ । ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਜਾਣੋ । ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ । ਨਾਨਕ ਕਿਸ ਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ । ਕੀਤਾ ਵੇਖੈ ਸਾਹਿਬੁ ਆਪਣਾ ਕੁਦਰਤਿ ਕਰੇ ਬੀਚਾਰੋ । ਕੁਦਰਤ ਬੀਚਾਰੇ ਧਾਰਣ ਧਾਰੇ ਜਿਨਿ ਕੀਆ ਸੋ ਜਾਣੈ । ਆਪੇ ਵੇਖੈ ਆਪੇ ਬੂਝੈ ਆਪ ਹੁਕਮੁ ਪਛਾਣੈ । ਜਿਨਿ ਕਿਛੁ ਕੀਆ ਸੋਈ ਜਾਣੈ ਤਾ ਕਾ ਰੂਪੁ ਅਪਾਰੋ । ਨਾਨਕ ਕਿਸ ਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ ॥ ੪ ॥ ( ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸਫਾ ੫੭੯-੫੮੦), ਸਨੀਚਰਵਾਰ ੨੫ ਦਸੰਬਰ, ੪੩ । ਕਮਲਾ ਦਾ ਮਨ ਟਿਕਦਾ ਨਹੀਂ, ਉਸਦੀ ਸੋਚ ਦੂਰ ਨਹੀਂ ਹੋਈ, ਉਹ ੩੦ ਦਸੰਬਰ ੧੯੪੩ ਨੂੰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਪੁੱਜੀ

ਅਰ ਹੁਕਮ ਸੁਣਿਆ—ਵਡਹੰਸੁ ਮਹੱਲਾ ੪ ਛੰਤ । ੧ੴ ਸਤਿਗੁਰ ਪ੍ਰਸਾਦਿ । ਮੇਰੈ ਮਨਿ ਮੇਰੈ ਮਨਿ ਸਤਿਗੁਰਿ ਪ੍ਰੀਤਿ ਲਗਾਈ ਰਾਮ । ਹਰਿ ਹਰਿ ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ ਰਾਮ । ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ ਸਭਿ ਦੂਖ ਵਿਸਾਰਣ-ਹਾਰਾ । ਵਡ ਭਾਗੀ ਗੁਰ ਦਰਸਨੁ ਪਾਇਆ ਧਨੁ ਧਨੁ ਸਤਿਗੁਰੂ ਹਮਾਰਾ । ਊਠਤ ਬੈਠਤ ਸਤਿਗੁਰੁ ਸੇਵਹ ਜਿਤੁ ਸੇਵਿਐ ਸਾਂਤਿ ਪਾਈ । ਮੇਰੈ ਮਨਿ ਮੇਰੈ ਮਨਿ ਸਤਿ-ਗੁਰ ਪ੍ਰੀਤਿ ਲਗਾਈ ॥ ੧ ॥ ਹਉ ਜੀਵਾ ਹਉ ਜੀਵਾ ਸਤਿਗੁਰ ਦੇਖਿ ਸਰਸੇ ਰਾਮ । ਹਰਿਨਾਮੋ ਹਰਿਨਾਮੁ ਦ੍ਰਿੜਾਏ ਜਪਿ ਹਰਿ ਹਰਿ ਨਾਮੁ ਵਿਗਸੇ ਰਾਮ । ਜਪਿ ਹਰਿ ਹਰਿ ਨਾਮੁ ਕਮਲ ਪਰਗਾਸੇ ਹਰਿਨਾਮੁ ਨਵੇਨਿਧਿ ਪਾਈ । ਹਉਮੈ ਰੋਗੁ ਗਇਆ ਦੁਖੁ ਲਾਥਾ ਹਰਿ ਸਹਜਿ ਸਮਾਧਿ ਲਗਾਈ । ਹਰਿਨਾਮੁ ਵਡਾਈ ਸਤਿਗੁਰ ਤੇ ਪਾਈ ਸੁਖੁ ਸਤਿਗੁਰਦੇਵ ਮਨੁ ਪਰਸੇ । ਹਉ ਜੀਵਾ ਹਉ ਜੀਵਾ ਸਤਿਗੁਰ ਦੇਖਿ ਸਰਸੇ ॥ ੨ ॥ ਕੋਈ ਆਣਿ ਕੋਈ ਆਣਿ ਮਿਲਾਵੈ ਮੇਰਾ ਸਤਿਗੁਰੁ ਪੂਰਾ ਰਾਮ । ਹਉ ਮਨੁ ਤਨੁ ਹਉ ਮਨੁ ਤਨੁ ਦੇਵਾ ਤਿਸੁ ਕਾਟਿ ਸਰੀਰਾ ਰਾਮ । ਹਉ ਮਨੁ ਤਨੁ

ਕਾਟਿ ਕਾਟਿ ਤਿਸੁ ਦੇਈ ਜੋ ਸਤਿਗੁਰ ਬਚਨ ਸੁਣਾਏ। ਮੇਰੈ ਮਨਿ ਬੈਰਾਗੁ ਭਇਆ ਬੈਰਾਗੀ ਮਿਲਿ ਗੁਰ ਦਰਸਨਿ ਸੁਖੁ ਪਾਏ। ਹਰਿ ਹਰਿ ਕ੍ਰਿਪਾ ਕਰਹੁ ਸੁਖਦਾਤੇ ਦੇਹੁ ਸਤਿਗੁਰ ਚਰਣ ਹਮ ਧੂਰਾ। ਕੋਈ ਆਣਿ ਕੋਈ ਆਣਿ ਮਿਲਾਵੈ ਮੇਰਾ ਸਤਿਗੁਰ ਪੂਰਾ ॥ ੩ ॥ ਗੁਰ ਜੇਵਡੁ ਗੁਰ ਜੇਵਡੁ ਦਾਤਾ ਮੈ ਅਵਰੁ ਨ ਕੋਈ ਰਾਮ। ਹਰਿ ਹਰਿ ਨਾਮੁ ਜਿਨੀ ਅਰਾਧਿਆ ਤਿਨਕਾ ਦੁਖੁ ਭਰਮੁ ਭਉ ਭਾਗਾ। ਸੇਵਕ ਭਾਇ ਮਿਲੇ ਵਡ ਭਾਗੀ ਜਿਨ ਗੁਰ ਚਰਨੀ ਮਨੁ ਲਾਗਾ। ਕਹੁ ਨਾਨਕ ਹਰਿ ਆਪਿ ਮਿਲਾਏ ਮਿਲਿ ਸਤਿਗੁਰ ਪੁਰਖ ਸੁਖੁ ਹੋਈ। ਗੁਰ ਜੇਵਡੁ ਗੁਰ ਜੇਵਡੁ ਦਾਤਾ ਮੈ ਅਵਰੁ ਨ ਕੋਈ ॥ ੪ ॥ ੧ ॥ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੫੭੨ )

ਲਾਹੌਰ। ਮੰਗਲਵਾਰ, ੧੧ ਜਨਵਰੀ, ੧੯੪੪। ਰਾਗ ਸੂਹੀ ਅਸਟਪਦੀਆ

ਮਹਲਾ ੪ ਘਰੁ ੨। ੧ ੴ ਸਤਿਗੁਰ ਪ੍ਰਸਾਦਿ ॥ ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ ॥ ੧ ॥ ਦਰਸਨੁ ਹਰਿ ਦੇਖਣ ਕੈ ਤਾਈ ॥ ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ ॥ ੧ ॥ ਰਹਾਉ ॥ ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ। ਜੇ ਭੁਖ ਦੇਹਿ ਤ ਇਤਹੀ ਰਾਜਾ ਦੁਖ ਵਿਚਿ ਸੂਖ ਮਨਾਈ ॥ ੩ ॥ ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ ॥ ੪ ॥ ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ ॥ ੫ ॥ ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ ॥ ੬ ॥ ( ਪੰਨਾ ੭੫੭ )

ਸ਼ੁਕਰਵਾਰ, ੧੪ ਜਨਵਰੀ, ੧੯੪੪। ਬਿਲਾਵਲੁ ਮਹਲਾ ੫। ਮਰਿ ਮਰਿ ਜਨਮੇ ਜਿਨ ਬਿਸਰਿਆ ਜੀਵਨ ਕਾ ਦਾਤਾ। ਪਾਰਬ੍ਰਹਮੁ ਜਨਿ ਸੇਵਿਆ ਅਨਦਿਨੁ ਰੰਗਿ ਰਾਤਾ ॥ ੧ ॥ ਸਾਂਤਿ ਸਹਜੁ ਆਨਦੁ ਘਨਾ ਪੂਰਨ ਭਈ ਆਸ। ਸੁਖੁ ਪਾਇਆ ਹਰਿ ਸਾਧ ਸੰਗਿ ਸਿਮਰਤ ਗੁਣ ਤਾਸ ॥ ੧ ॥ ਰਹਾਉ ॥ ਸੁਣਿ ਸੁਆਮੀ ਅਰਦਾਸਿ ਜਨ ਤੁਮ ਅੰਤਰਜਾਮੀ। ਥਾਨ ਥਨੰਤਰਿ ਰਵਿ ਰਹੇ ਨਾਨਕ ਕੇ ਸੁਆਮੀ ॥ ੨ ॥ ੧੪ ॥ ੭੮ ॥ ( ਪੰਨਾ ੮੧੯ )

ਐਤਵਾਰ ੧੯ ਮਾਰਚ, ੧੯੪੪ ॥ ਸੋਰਠਿ ਮਹਲਾ ੫ ॥ ਅਪਣਾ ਗੁਰੂ ਧਿਆਏ। ਮਿਲਿ ਕੁਸਲ ਸੇਤੀ ਘਰਿ ਆਏ। ਨਾਮੈ ਕੀ ਵਡਿਆਈ। ਤਿਸੁ ਕੀਮਤਿ ਕਹਣੁ ਨ ਜਾਈ ॥ ੧ ॥ ਸੰਤਹੁ ਹਰਿ ਹਰਿ ਹਰਿ ਆਰਾਧਹੁ। ਹਰਿ ਅਰਾਧਿ ਸਭੋ ਕਿਛੁ ਪਾਈਐ ਕਾਰਜ ਸਗਲੇ ਸਾਧਹੁ ॥ ਰਹਾਉ ॥ ਪ੍ਰੇਮ ਭਗਤਿ ਪ੍ਰਭ ਲਾਗੀ ॥ ਸੋ ਪਾਏ ਜਿਸੁ ਵਡਭਾਗੀ। ਜਨ ਨਾਨਕ ਨਾਮੁ ਧਿਆਇਆ। ਤਿਨਿ ਸਰਬ ਸੁਖਾ ਫਲ ਪਾਇਆ ॥ ੨ ॥ ੧੨ ॥ ੭੬ ॥ ( ਪੰਨਾ ੬੨੭—੨੮ )

ਅੰਮ੍ਰਿਤਸਰ, ਬੁਧਵਾਰ ੨੨ ਮਾਰਚ, ੧੯੪੪। ਬਿਲਾਵਲ ਮਹਲਾ ੫ । ਚਰਨ ਭਏ ਸੰਤ ਬੋਹਿਥਾ ਤਰੇ ਸਾਗਰ ਜੇਤ। ਮਾਰਗ ਪਾਏ ਉਦਿਆਨ ਮਹਿ ਗੁਰਿ ਦਸੇ ਭੇਦ॥ ੧॥ ਹਰਿ ਹਰਿ ਹਰਿ ਹਰਿ ਹਰਿ ਹਰੇ ਹਰਿ ਹਰਿ ਹਰਿ ਹੇਤ । ਊਠਤ ਬੈਠਤ ਸੋਵਤੇ ਹਰਿ ਹਰਿ ਹਰਿ ਚੇਤ । ੧॥ ਰਹਾਉ॥ ਪੰਚ ਚੋਰ ਆਗੈ ਭਗੇ ਜਬ ਸਾਧ ਸੰਗੇਤ। ਪੂੰਜੀ ਸਾਬਤੁ ਘਣੋ ਲਾਭੁ ਗ੍ਰਿਹਿ ਸੋਭਾ ਸੇਤ ॥੨॥ ਨਿਹਚਲ ਆਸਣੁ ਮਿਟੀ ਚਿੰਤ ਨਾਹੀ ਡੋਲੇਤ। ਭਰਮੁ ਭੁਲਾਵਾ ਮਿਟਿ ਗਇਆ ਪ੍ਰਭ ਪੇਖਤ ਨੇਤ॥ ੩॥ ਗੁਣ ਗੰਭੀਰ ਗੁਨ ਨਾਇਕਾ ਗੁਣ ਕਹੀਅਹਿ ਕੇਤ। ਨਾਨਕ ਪਾਇਆ ਸਾਧਸੰਗਿ ਹਰਿ ਹਰਿ ਅੰਮ੍ਰਿਤ ॥ ੪॥ ੯॥ ੩੯॥ ( ਪੰਨਾ ੮੧੦ )

ਲਾਹੌਰ॥ ਸੋਮਵਾਰ, ੨੭ ਮਾਰਚ, ੧੯੪੪॥ ਸੂਹੀ ਮਹਲਾ ੪ ।। ਤਿਨੀ ਅੰਤਰਿ ਹਰਿ ਆਰਾਧਿਆ ਜਿਨ ਕਉ ਧੁਰਿ ਲਿਖਿਆ ਲਿਖਤੁ ਲਿਲਾਰਾ । ਤਿਨ ਕੀ ਬਖੀਲੀ ਕੋਈ ਕਿਆ ਕਰੇ ਜਿਨਕਾ ਅੰਗੁ ਕਰੇ ਮੇਰਾ ਕਰਤਾਰਾ ॥ ੧॥ ਹਰਿ ਹਰਿ ਧਿਆਇ ਮਨ ਮੇਰੇ ਮਨ ਧਿਆਇ ਹਰਿ ਜਨਮ ਜਨਮ ਕੇ ਸਭਿ ਦੂਖ ਨਿਵਾ-ਰਣਹਾਰਾ॥ ੧॥ ਰਹਾਉ॥ ਧੁਰਿ ਭਗਤ ਜਨਾ ਕਉ ਬਖਸਿਆ ਹਰਿ ਅੰਮ੍ਰਿਤ ਭਗਤਿ ਭੰਡਾਰਾ। ਮੂਰਖੁ ਹੋਵੈ ਸੁ ਉਨ ਕੀ ਰੀਸ ਕਰੇ ਤਿਸੁ ਹਲਤਿ ਪਲਤਿ ਮੁਹੁ ਕਾਰਾ॥ ੨॥ ਸੇ ਭਗਤਿ ਸੇ ਸੇਵਕਾ ਜਿਨਾ ਹਰਿਨਾਮੁ ਪਿਆਰਾ। ਤਿਨ ਕੀ ਸੇਵਾ ਤੇ ਹਰਿ ਪਾਇਐ ਸਿਰਿ ਨਿੰਦਕ ਕੈ ਪਵੈ ਛਾਰਾ॥ ੩॥ ਜਿਸੁ ਘਰਿ ਵਿਰਤੀ ਸੋਈ ਜਾਣੈ ਜਗਤ ਗੁਰ ਨਾਨਕ ਪੂਛਿ ਕਰਹੁ ਬੀਚਾਰਾ । ਚਹੁ ਪੀੜੀ ਆਦਿ ਜੁਗਾਦਿ ਬਖੀਲੀ ਕਿਨੈ ਨ ਪਾਇਓ ਹਰਿ ਸੇਵਕ ਭਾਇ ਨਿਸਤਾਰਾ॥੪॥੨॥੯(ਪੰਨਾ੭੩੩)

ਸ਼ੁਕਰਵਾਰ ੩੧ ਮਾਰਚ, ੧੯੪੪॥ ਵਡਹੰਸੁ ਮਹਲਾ ੩ ਛੰਤ॥ ੧ੴ ਸਤਿ-ਗੁਰ ਪ੍ਰਸਾਦਿ। ਆਪਣੇ ਪਿਰ ਕੈ ਰੰਗਿ ਰਤੀ ਮੁਈਏ ਸੋਭਾਵੰਤੀ ਨਾਰੇ । ਸਚੈ ਸਬਦਿ ਮਿਲਿ ਰਹੀ ਮੁਈਏ ਪਿਰੁ ਰਾਵੇ ਭਾਇ ਪਿਆਰੇ । ਸਚੈ ਭਾਇ ਪਿਆਰੀ ਕੰਤਿ ਸਵਾਰੀ ਹਰਿ ਹਰਿ ਸਿਉ ਨੇਹੁ ਰਚਾਇਆ। ਆਪੁ ਗਵਾਇਆ ਤਾ ਪਿਰੁ ਪਾਇਆ ਗੁਰ ਕੈ ਸਬਦਿ ਸਮਾਇਆ। ਸਾਧਨ ਸਬਦਿ ਸੁਹਾਇ ਪ੍ਰੇਮ ਕਸਾਈ ਅੰਤਰਿ ਪ੍ਰੀਤਿ ਪਿਆਰੀ। ਨਾਨਕ ਸਾਧਨ ਮੇਲਿ ਲਈ ਪਿਰਿ ਆਪੇ ਸਾਚੈ ਸਾਹਿ ਸਵਾਰੀ॥ ੧॥ ਨਿਰਗੁਣਵੰਤੜੀਏ ਪਿਰੁ ਦੇਖਿ ਹਦੂਰੇ ਰਾਮ । ਗੁਰਮੁਖਿ ਜਿਨੀ ਰਾਵਿਆ ਮੁਈਏ ਪਿਰੁ ਰਵਿ ਰਹਿਆ ਭਰਪੂਰੇ ਰਾਮ। ਪਿਰੁ ਰਵਿ ਰਹਿਆ ਭਰਪੂਰੇ ਵੇਖੁ ਹਜੂਰੇ ਜੁਗਿ ਜੁਗਿ ਏਕੋ ਜਾਤਾ । ਧਨ ਬਾਲੀ ਭੋਲੀ ਪਿਰੁ ਸਹਜਿ ਰਾਵੈ ਮਿਲਿਆ ਕਰਮ ਬਿਧਾਤਾ। ਜਿਨਿ ਹਰਿ ਰਸੁ ਚਾਖਿਆ ਸ਼ਬਦਿ ਸੁਭਾਖਿਆ ਹਰਿ ਸਰਿ ਰਹੀ ਭਰਪੂਰੇ। ਨਾਨਕ ਕਾਮਣਿ ਸਾ ਪਿਰ ਭਾਵੈ ਸਬਦੇ ਰਹੈ ਹਦੂਰੇ ॥ ੨॥

ਸੋਹਾਗਣੀ ਜਾਇ ਪੁਛਹੁ ਮੁਈਏ ਜਿਨੀ ਵਿਚਹੁ ਆਪੁ ਗਵਾਇਆ ਤਿਣੀ ਪਿਰੁ ਪਾਇਆ ਰੰਗਿ ਸਿਉ ਰਲੀਆ ਮਾਣੈ। ਸਦਾ ਰੰਗਿ ਰਾਤੀ ਸਹਜੇ ਮਾਤੀ ਅਨਦਿਨੁ ਨਾਮੁ ਵਖਾਣੈ। ਕਾਮਨਿ ਵਡਭਾਗੀ ਅੰਤਰਿ ਲਿਵ ਲਾਗੀ ਹਰਿਕਾ ਪ੍ਰੇਮੁ ਸੁਭਾਇਆ। ਨਾਨਕ ਕਾਮਣਿ ਸਹਜੇ ਰਾਤੀ ਜਿਨਿ ਸਚੁ ਸੀਗਾਰੁ ਬਣਾਇਆ ॥ ੩ ॥ ਹਉਮੈ ਮਾਰਿ ਮੁਈਏ ਤੂ ਚਲੁ ਗੁਰ ਕੈ ਭਾਏ। ਹਰਿ ਵਰੁ ਰਾਵਹਿ ਸਦਾ ਮੁਈਏ ਨਿਜ ਘਰ ਵਾਸਾ ਪਾਏ। ਨਿਜ ਘਰਿ ਵਾਸਾ ਪਾਏ ਸਬਦ ਵਜਾਏ ਸਦਾ ਸੁਹਾਗਣਿ ਨਾਰੀ। ਪਿਰੁ ਰਲੀਆਲਾ ਜੋਬਨੁ ਬਾਲਾ ਅਨਦਿਨੁ ਕੰਤਿ ਸਵਾਰੀ। ਹਰਿ ਵਰੁ ਸੋਹਾਗੋ ਮਸਤਕਿ ਭਾਗੋ ਸਚੈ ਸਬਦਿ ਸੁਹਾਏ। ਨਾਨਕ ਕਾਮਣਿ ਹਰਿ ਰੰਗਿ ਰਾਤੀ ਜਾ ਚਲੈ ਸਤਿਗੁਰ ਭਾਏ ॥ ੪ ॥ ੧ ॥ (ਪੰਨਾ ੫੬੭–੬੮)

ਬੁਧਵਾਰ ੧੨ ਅਪ੍ਰੈਲ, ੧੯੪੪ ॥ ਸੋਰਠਿ ਮਹੱਲਾ ੧ ॥ ਜਿਉ ਮੀਨਾ ਬਿਨੁ ਪਾਣੀਐ ਤਿਉ ਸਾਕਤੁ ਮਰੈ ਪਿਆਸ। ਤਿਉ ਹਰਿ ਬਿਨੁ ਮਰੀਐ ਰੇ ਮਨਾ ਜੋ ਬਿਰਥਾ ਜਾਵੈ ਸਾਸੁ ॥ ੧ ॥ ਮਨ ਰੇ ਰਾਮ ਨਾਮ ਜਸੁ ਲੇਇ। ਬਿਨੁ ਗੁਰ ਇਹੁ ਰਸੁ ਕਿਉ ਲਹਉ ਗੁਰ ਮੇਲੈ ਹਰਿ ਦੇਇ। ਰਹਾਉ ॥ ਸੰਤ ਜਨਾ ਮਿਲੁ ਸੰਗਤੀ ਗੁਰਮੁਖਿ ਤੀਰਥੁ ਹੋਇ। ਅਠਸਠਿ ਤੀਰਥ ਮਜਨਾ ਗੁਰ ਦਾਸ ਪਰਾਪਤਿ ਹੋਇ ॥ ੨ ॥ ਜਿਉ ਜੋਗੀ ਜਤ ਬਾਹਰਾ ਤਪੁ ਨਾਹੀ ਸਤੁ ਸੰਤੋਖੁ। ਤਿਉ ਨਾਮੈ ਬਿਨੁ ਦੇਹੁਰੀ ਜਮੁ ਮਾਰੈ ਅੰਤਰਿ ਦੋਖੁ ॥ ੩ ॥ ਸਾਕਤੁ ਪ੍ਰੇਮੁ ਨ ਪਾਈਐ ਹਰਿ ਪਾਈਐ ਸਤਿਗੁਰ ਭਾਇ। ਸੁਖ ਦੁਖ ਦਾਤਾ ਗੁਰੁ ਮਿਲੈ ਕਹੁ ਨਾਨਕ ਸਿਫਤਿ ਸਮਾਇ॥੪॥੭॥(ਪੰਨਾ ੫੯੭)

ਸ਼ੁਕਰਵਾਰ ੯, ਜੂਨ ੧੯੪੪ ॥ ਕਮਲਾ ਆਪਣੇ ਆਪ ਨੂੰ ਤੌਖਲਿਆਂ ਹੱਥ ਵਚ ਚੁੱਕੀ ਸੀ। ਉਸ ਦਾ ਜੀ ਹੁਣ ਇਕ ਵਾਰੀ ਫੇਰ ਡਰਨ ਲੱਗਾ। ਇਸ ਅਤ-ਯੰਤ ਹੈਰਾਨੀ ਪਰੇਸ਼ਾਨ ਦੀ ਹਾਲਤ ਵਿੱਚ ਉਹ ਸ੍ਰੀ ਗੁਰੂ ਗ੍ਰੰਥ ਜੀ ਅਗੇ ਮੱਥਾ ਟੇਕਨ ਗਈ। ਦਾਤੇ ਸਿਰਜਨਹਾਰ ਨੇ ਉਸ ਦੇ ਸਿਰ ਤੇ ਹੱਥ ਧਰਿਆ ਅਰ ਉਸ ਦੇ ਡੋਲਦੇ ਜੀ ਨੂੰ ਇਕ ਵਾਰ ਫੇਰ ਡਾਰਸ ਆਈ। ਕਮਲਾ ਨੇ ਆਪਣੀ ਕਾਮਯਾਬੀ ਯਕੀਨੀ ਸਮਝੀ ਸੀ ਅਰ ਇਸੇ ਖਿਆਲ ਵਿੱਚ ਕੁਝ ਦਿਨ ਬੀਤੇ। ਪਰੰਤੂ ਉਸ ਕਰਤਾਰ ਦੇ ਰੰਗ ਬੇਅੰਤ ਹਨ, ਕੁਝ ਕਹਿਆ ਨਹੀਂ ਬਨਦਾ। ਵੀਰਵਾਰ,੧੩ ਜੁਲਾਈ, ੧੯੪੪ ਨੂੰ ਕਮਲਾ ਪਾਸ ਸੁਨੇਹਾ ਪੁੱਜਾ ਕਿ ਸੰਸਾਰ ਚੱਕਰ ਉਸ ਲਈ ਮੁਆਫਕ ਨਹੀਂ ਬੱਸ ਫੇਰ ਕੀਹ ਸੀ, ਉਹ ਸਿਖੀ ਸਿਦਕ ਤੋਂ ਡੋਲ ਗਈ, ਭਰੋਸਾ ਉਡ ਗਿਆ ਅਰ ਅਮਿਤਾ ਵਾਕੱਲਪਾ ਪਾਉਣਾ ਸ਼ੁਰੂ ਕਰ ਦਿੱਤਾ। ਅੰਤ ਉਸ ਨੇ ਉਸੇ ਵੇਲੇ ਹੀ ਪ੍ਰਣ ਕਰ ਲਿਆ ਕਿ 'ਹੇ ਅਕਾਲ ਪੁਰਖ! ਸਚਾਈ ਦਾ ਸਦਕਾ,ਨਾਮ ਦਾ ਆਸਰਾ ! ਮੇਰੇ ਸਹਾਈ ਹੋਵੋ । ਨਹੀਂ ਤਾਂ ਸਿੱਖੀ ਮੈਥੋਂ ਸੰਭਾਲ ਲਵੋ; ਇਹ ਭਾਰ ਮੈਥੋਂ ਚੁੱਕਿਆ ਨਹੀਂ ਜਾਂਦਾ। "ਜਉ ਅਬ ਕੀ ਬਾਰ ਨ ਜੀਵੈ ਗਾਇ॥ ਤ ਨਾਮਦੇਵ ਕਾ ਪਤੀਆ

ਜਾਇ ॥ ੨੬ ॥" (ਪੰਨਾ ੧੧੬੬)

ਸੋਮਵਾਰ,੨੪ ਜੁਲਾਈ, ੧੯੪੪ ॥ ਸਿੱਖੀ ਕਾਇਮ ਰਹੀ, ਹੁਕਮ ਆਇਆ–

ਸੂਹੀ ਮਹੱਲਾ ੪ ਘਰੁ ੬ । ੧ਓ ਸਤਿਗੁਰ ਪ੍ਰਸਾਦਿ । ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ। ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ । ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ ॥ ੧ ॥ ਰਵਿਦਾਸੁ ਚੁਮਾਰ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ । ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ ॥ ੨ ॥ ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ । ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ ॥ ੩ ॥ ਜਿਤਨੇ ਭਗਤ ਹਰਿ ਸੇਵਕਾ ਮੁਖਿ ਅਠਿਸਠਿ ਤੀਰਥ ਤਿਨ ਤਿਲਕੁ ਕਢਾਇ । ਜਨੁ ਨਾਨਕੁ ਤਿਨ ਕਉ ਅਨਦਿਨੁ ਪਰਸੇ ਜੇ ਕ੍ਰਿਪਾ ਕਰੇ ਹਰਿ ਰਾਇ ॥ ੪ ॥ ( ਪੰਨਾ ੭੩੩ )

ਅੰਮ੍ਰਿਤਸਰ ॥ ਸ਼ੁਕਰਵਾਰ, ੨੮ ਜੁਲਾਈ, ੧੯੪੪ ॥ ਸੋਰਠਿ ਮਹੱਲਾ ੩ ਚੌ-ਤੁਕੇ । ਸਚੀ ਭਗਤਿ ਸਤਿਗੁਰ ਤੇ ਹੋਵੈ ਸਚੀ ਹਿਰਦੇ ਬਾਣੀ। ਸਤਿਗੁਰੁ ਸੇਵੇ ਸਦਾ ਸੁਖੁ ਪਾਏ ਹਉਮੈ ਸਬਦਿ ਸਮਾਣੀ। ਬਿਨੁ ਗੁਰ ਸਾਚੇ ਭਗਤਿ ਨ ਹੋਵੀ ਹੋਰ ਭੁੱਲੀ ਫਿਰੈ ਇਆਣੀ। ਮਨਮੁਖਿ ਫਿਰਹਿ ਸਦਾ ਦੁਖੁ ਪਾਵਹਿ ਡੂਬਿ ਮੁਏ ਵਿਣੁ ਪਾਣੀ ॥ ੧ ॥ ਭਾਈ ਰੇ ਸਦਾ ਰਹਹੁ ਸਰਣਾਈ। ਅਪਣੀ ਨਦਰਿ ਕਰੇ ਪਤਿ ਰਾਖੈ ਹਰਿ-ਨਾਮੋ ਦੇ ਵਡਿਆਈ । ਰਹਾਉ । ਪੂਰੇ ਗੁਰ ਤੇ ਆਪ ਪਛਾਤਾ ਸਬਦਿ ਸਚੈ ਵੀਚਾਰਾ। ਹਿਰਦੈ ਜਗ ਜੀਵਨੁ ਸਦ ਵਸਿਆ ਤਜਿ ਕਾਮੁ ਕ੍ਰੋਧੁ ਅਹੰਕਾਰਾ । ਸਦਾ ਹਜੂਰਿ ਰਵਿਆ ਸਭ ਠਾਈ ਹਿਰਦੈ ਨਾਮੁ ਅਪਾਰਾ। ਜੁਗਿ ਜੁਗਿ ਬਾਣੀ ਸਬਦਿ ਪਛਾਣੀ ਨਾਉ ਮੀਠਾ ਮਨਹਿ ਪਿਆਰਾ ॥ ੨ ॥ ਸਤਿਗੁਰੁ ਸੇਵਿ ਜਿਨਿ ਨਾਮੁ ਪਛਾਤਾ ਸਫਲ ਜਨਮੁ ਜਗਿ ਆਇਆ । ਹਰਿ ਰਸੁ ਚਾਖਿ ਸਦਾ ਮਨੁ ਤ੍ਰਿਪਤਿਆ ਗੁਣ ਗਾਵੈ ਗੁਣੀ ਅਘਾਇਆ । ਕਮਲੁ ਪ੍ਰਗਾਸਿ ਸਦਾ ਰੰਗਿ ਰਾਤਾ ਅਨਹਦ ਸਬਦੁ ਵਜਾਇਆ ॥ ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਚੋ ਸਚਿ ਸਮਾਇਆ ॥ ੩ ॥ ਰਾਮ ਨਾਮ ਕੀ ਗਤਿ ਕੋਇ ਨ ਬੂਝੈ ਗੁਰਮਤਿ ਰਿਦੈ ਸਮਾਈ । ਗੁਰਮੁਖਿ ਹੋਵੈ ਸੁ ਮਗੁ ਪਛਾਣੈ ਹਰਿ ਰਸ ਰਸਨ ਰਸਾਈ। ਜਪੁ ਤਪੁ ਸੰਜਮੁ ਸਭੁ ਗੁਰ ਤੇ ਹੋਵੈ ਹਿਰਦੈ ਨਾਮੁ ਵਸਾਈ। ਨਾਨਕ ਨਾਮੁ ਸਮਾਲਹਿ ਸੇ ਜਨ ਸੋਹਨਿ ਦਰਿ ਸਾਚੈ ਪਤਿ ਪਾਈ ॥ ੪ ॥ ੭ ॥ ( ਪੰਨਾ ੬੦੨ )

( 'ਜੀਵਨ ਪੰਧ' ਦੇ ਖਰੜੇ ਵਿੱਚੋਂ, ਬ. ਸ. )

—o—